# ਕੁਝ ਮਹੱਤਵਪੂਰਨ ਇਤਿਹਾਸਕ ਦਿਹਾੜੇ

**ਜਨਵਰੀ ੨** ਕਨੇਡਾ ਦੇ ਸਿੰਘਾਂ ਦਾ ਸ਼ਹੀਦੀ ਜਥਾ ਜੈਤੋ ਦੇ ਮੋਰਚੇ ਵਿਚ ਭਾਗ ਲੈਣ ਲਈ ੧੯੨੫ ਈ: ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਿਆ।

**ਜਨਵਰੀ ੩** (ੳ) ਸ੍ਰੀ ਦਰਬਾਰ ਸਾਹਿਬ ਦੀ ਨੀਂਹ ਸਾਂਈਂ ਮੀਆਂ ਮੀਰ ਜੀ ਨੇ ਰੱਖੀ (੧੫੮੮ ਈ:, ਮਾਘ ੧ ਬਿਕਰਮੀ ੧੬੪੫) ਸਾਂਈਂ ਜੀ ਕਾਦਰੀ ਸਿਲਸਲੇ ਦੇ ਮੁਖੀ ਸਨ।

(ਅ) ਐਲਬਰਟ ਹਾਲ (ਲੰਡਨ) ਵਿਖੇ (੧੯੭੬ ਈ:) ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ ਦੀ ਪ੍ਰੇਰਨਾ ਸਦਕਾ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਤਿੰਨ ਸੌ ਸਾਲਾ ਸ਼ਹੀਦੀ ਸਮਾਗਮ, ਸਮੂਹ ਸੰਸਾਰ ਦੇ ਸਿੱਖਾਂ ਨੇ ਬੜੇ ਉਤਸ਼ਾਹ ਨਾਲ ਮਨਾਇਆ।

**ਜਨਵਰੀ ੪** ਗੁਰਬਚਨ ਸਿੰਘ (ਨਿਰੰਕਾਰੀ) ਨੂੰ ਤੇਰ੍ਹਾਂ ਸਿੰਘਾਂ ਦੇ ਕਤਲ ਦੇ ਦੋਸ਼ ਤੋਂ ਕਰਨਾਲ ਸੈਸ਼ਨ ਜੱਜ ਨੇ ਬਰੀ ਕੀਤਾ। ਸਿੱਖਾਂ ਦਾ ਵਿਸ਼ਵਾਸ ਭਾਰਤੀ ਨਿਆਂ ਵਿਵਸਥਾ ਤੋਂ ਉੱਠ ਗਿਆ (੧੯੮੨ ਈ:)।

**ਜਨਵਰੀ ੫** ਗੁਰਦੁਆਰਾ ਭਾਈ ਫੇਰੂ (ਲਾਹੌਰ) ਦਾ ਮੋਰਚਾ ੧੯੨੪ ਈ: ਨੂੰ ਆਰੰਭ ਹੋਇਆ।

**ਜਨਵਰੀ ੬** (ੳ) ਜਥੇਦਾਰ ਗੁਰਚਰਨ ਸਿੰਘ ਟੌਹੜਾ ਪਹਿਲੀ ਵਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਣੇ (੧੯੭੩ ਈ:)।

(ਅ) ਸ਼ਹੀਦੀ, ਭਾਈ ਸਤਵੰਤ ਸਿੰਘ ਜੀ, ਭਾਈ ਕੇਹਰ ਸਿੰਘ ਜੀ, ਜਿਨ੍ਹਾਂ ਨੂੰ ਇਨਸਾਫ਼, ਵਿਧਾਨ, ਰਾਸ਼ਟਰੀ ਕਾਨੂੰਨਾਂ ਅਤੇ ਮਾਨਵਵਾਦੀ ਕਦਰਾਂ-ਕੀਮਤਾਂ ਨੂੰ ਛਿੱਕੇ 'ਤੇ ਟੰਗ ਕੇ ਸਮੇਂ ਦੀ ਸਰਕਾਰ ਨੇ ਫਾਂਸੀ ਦਿੱਤੀ (੧੯੮੯ ਈ:)।

**ਜਨਵਰੀ ੭** ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ 'ਚੋਂ ਸ਼੍ਰੋਮਣੀ ਕਮੇਟੀ ਦੇ ੬੨ ਮੈਂਬਰਾਂ ਦੇ ਦੂਜੇ ਜਥੇ ਨੂੰ ੧੯੨੪ ਈ: ਵਿਚ ਗ੍ਰਿਫ਼ਤਾਰ ਕਰਕੇ ੧੯੦੮ ਈ: ਦੇ ਐਕਟ ਦੇ ਜ਼ੇਰੇ ਦਫ਼ਾ ੧੭ ਏ. ਬੀ. ਅਤੇ ਭਾਰਤੀ ਦੰਡ ਪ੍ਰਣਾਲੀ ਦੀ ਧਾਰਾ ੧੨੦, ੧੨੧(੨) ਅਨੁਸਾਰ ਗਵਰਨਰ ਪੰਜਾਬ ਦੇ ਉਚੇਚੇ ਫ਼ਰਮਾਨ ਮੁਤਾਬਿਕ ਸਜ਼ਾਵਾਂ ਦਿੱਤੀਆਂ ਗਈਆਂ।

**ਜਨਵਰੀ ੮** ਬਾਬਾ ਆਲਾ ਸਿੰਘ ਜੀ ਦਾ ਬਾਬਾ ਰਾਮ ਸਿੰਘ ਜੀ ਦੇ ਘਰ ਪਿੰਡ ਫੂਲ ਵਿਖੇ ਜਨਮ ਹੋਇਆ (੧੬੯੧ ਈ:)। ਉਹ ਪਟਿਆਲਾ ਰਿਆਸਤ ਦੇ ਮੋਢੀ ਸਨ। ਪਟਿਆਲਾ ਦੇ ਇਲਾਵਾ ਬਰਨਾਲਾ, ਲੌਂਗੋਵਾਲ, ਸੁਨਾਮ ਅਤੇ ਬਠਿੰਡਾ ਇਨ੍ਹਾਂ ਦੇ ਰਾਜ ਵਿਚ ਸ਼ਾਮਲ ਸਨ। ੨੨ ਅਗਸਤ, ੧੭੬੫ ਈ: ਨੂੰ ਇਨ੍ਹਾਂ ਦਾ ਅਕਾਲ-ਚਲਾਣਾ ਪਟਿਆਲਾ ਵਿਖੇ ਹੋਇਆ।

ਜਨਵਰੀ ੧੧ ਮਹਾਰਾਜਾ ਸ਼ੇਰ ਸਿੰਘ ਅਤੇ ਕਾਬਲ ਦੇ ਹੁਕਮਰਾਨ, ਦੋਸਤ ਮੁਹੰਮਦ ਖ਼ਾਨ ਦੀ ਮੁਲਾਕਾਤ, ੧੮੪੩ ਈ: ਨੂੰ ਹੋਈ ਅਤੇ ਦੋਸਤੀ ਦਾ ਸੰਧੀਨਾਮਾ ਲਿਖਿਆ ਗਿਆ।

ਜਨਵਰੀ ੧੩ ਚੇਲਿਆਂ ਵਾਲੀ ਦੀ ਜੰਗ ਸਿੱਖਾਂ ਅਤੇ ਅੰਗਰੇਜ਼ਾਂ ਵਿਚਕਾਰ ੧੮੪੯ ਈ: ਨੂੰ ਚੇਲਿਆਂ ਵਾਲੀ, ਜ਼ਿਲ੍ਹਾ ਗੁਜਰਾਤ (ਪਾਕਿਸਤਾਨ) ਦੇ ਮੈਦਾਨ ਵਿਚ ਹੋਈ। ਸਿੰਘਾਂ ਦਾ ਪਹਿਲਾਂ ਪੱਲੜਾ ਭਾਰੀ ਰਿਹਾ ਪਰ ਅੰਤ ਇਨ੍ਹਾਂ ਨੂੰ ਗੁਜਰਾਤ ਦੀ ਜੰਗ ਵਿਚ ਹਾਰ ਹੋਈ ਅਤੇ ਪੰਜਾਬ ਉਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ।

ਜਨਵਰੀ ੧੪ (ੳ) ਮੇਲਾ ਮਾਘੀ- ਸ੍ਰੀ ਮੁਕਤਸਰ ਸਾਹਿਬ ਦੇ ਇਤਿਹਾਸਕ ਗੁਰਦੁਆਰੇ ਦੇ ਸਥਾਨ ਦਾ ਨਾਮ ਖਿਦਰਾਣਾ ਸੀ ਅਤੇ ਸਰੋਵਰ ਦੀ ਥਾਂ ਇਕ ਢਾਬ ਹੁੰਦੀ ਸੀ। ੧੭੦੪ ਈ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਫ਼ੌਜਾਂ, ਅਤੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਦੀਆਂ ਫ਼ੌਜਾਂ ਵਿਚਕਾਰ ਮੁਕਤਸਰ ਦੇ ਸਥਾਨ 'ਤੇ ਲੜਾਈ ਹੋਈ। ਮੁਗਲ ਫ਼ੌਜਾਂ ਇਥੇ ਪਹੁੰਚੀਆਂ ਤਾਂ ੪੦ ਸਿੰਘਾਂ ਨੇ ਅਜਿਹੀ ਬੀਰਤਾ ਤੇ ਦ੍ਰਿੜ੍ਹਤਾ ਨਾਲ ਲੜਾਈ ਕੀਤੀ ਕਿ ਉਨ੍ਹਾਂ ਮੁਗਲ ਫ਼ੌਜਾਂ ਨੂੰ ਠੱਲ੍ਹ ਪਾ ਦਿੱਤੀ ਅਤੇ ਅੰਤ ਨੂੰ ਜੂਝਦੇ ਹੋਏ ਸ਼ਹੀਦੀਆਂ ਪਾ ਗਏ। ਇਹ ਉਹ ਸਿੰਘ ਸਨ ਜਿਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਨੰਦਪੁਰ ਛੱਡਣ ਤੋਂ ਪਹਿਲਾਂ ਘੇਰੇ ਸਮੇਂ ਸਾਥ ਛੱਡ ਦਿੱਤਾ ਸੀ ਤੇ ਗੁਰੂ ਸਾਹਿਬ ਨੇ ਇਨ੍ਹਾਂ ਨੂੰ ਬੇਦਾਵਾ ਲਿਖ ਦਿੱਤਾ ਸੀ। ਪਰੰਤੂ ਇਸ ਮਹਾਨ ਕੁਰਬਾਨੀ ਉਪਰੰਤ ਮਾਈ ਭਾਗੋ ਤੇ ਭਾਈ ਮਹਾਂ ਸਿੰਘ ਜੀ ਦੇ ਬੇਨਤੀ ਕਰਨ 'ਤੇ ਗੁਰੂ ਸਾਹਿਬ ਨੇ ਬੇਦਾਵਾ ਪਾੜ ਦਿੱਤਾ। ਸ਼ਹੀਦ ਸਿੰਘਾਂ ਨੂੰ ਮੁਕਤਿਆਂ ਦੀ ਉਪਾਧੀ ਦਿੱਤੀ। ਇਸ ਢਾਬ ਦੇ ਅਸਥਾਨ 'ਤੇ ਸ੍ਰੀ ਮੁਕਤਸਰ ਸਾਹਿਬ ਦਾ ਸਰੋਵਰ ਬਣਿਆ, ਜਿਥੇ ੪੦ ਮੁਕਤਿਆਂ ਦੀ ਇਸ ਇਤਿਹਾਸਕ ਯਾਦਗਾਰ ਵਜੋਂ ਹਰ ਸਾਲ ਮਾਘੀ ਨੂੰ ਬੜਾ ਭਾਰੀ ਮੇਲਾ ਲਗਦਾ ਹੈ।

(ਅ) ਅੰਗਰੇਜ਼ ਸਰਕਾਰ ਦੁਆਰਾ ਰਕਾਬ ਗੰਜ (ਦਿੱਲੀ) ਦੀ ਕੰਧ ਢਾਹੁਣ 'ਤੇ ਪੰਥ ਵਿੱਚ ਗੁੱਸੇ ਦੀ ਲਹਿਰ (੧੯੧੪ ਈ:)।

(ੲ) ਸਰਹਿੰਦ ਦੀ ਫ਼ਤਹਿ (੧੭੬੪ ਈ:), ਸਿੱਖਾਂ ਨੇ ਸਰਹਿੰਦ ਨੂੰ (ਜਿੱਥੇ ਛੋਟੇ ਸਾਹਿਬਜਾਦੇ ਨੀਂਹਾਂ ਵਿਚ ਚਿਣਾਏ ਗਏ ਸਨ) ਫ਼ਤਹਿ ਕੀਤਾ ਅਤੇ ਅਹਿਮਦਸ਼ਾਹ ਅਬਦਾਲੀ ਹੱਥੋਂ ਸ੍ਰੀ ਹਰਿਮੰਦਰ ਸਾਹਿਬ ਨੂੰ ਬਰੂਦ ਨਾਲ ਉਡਾਉਣ ਦਾ ਜਵਾਬ ਦੇਣ ਹਿਤ ਸਰਹਿੰਦ ਦੀ ਇੱਟ ਨਾਲ ਇੱਟ ਵਜਾ ਦਿੱਤੀ। ਸਰਹਿੰਦ ਨੂੰ ਫ਼ਤਹਿ ਕਰਨ ਦਾ ਇਕ ਇਹ ਵੀ ਮਨੋਰਥ ਸੀ ਕਿ ਖ਼ਾਲਸਾ ਰਾਜ ਕਾਇਮ ਕੀਤਾ ਜਾਵੇ।

ਜਨਵਰੀ ੧੬ ਪ੍ਰਕਾਸ਼ ਦਿਵਸ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ (੧੬੩੦ ਈ:)।

ਜਨਵਰੀ ੧੭ (ੳ) ਅਹਿਮਦਸ਼ਾਹ ਅਬਦਾਲੀ ਦੇ ਜਰਨੈਲ ਜਹਾਨ ਖ਼ਾਨ ਨੇ ਸ੍ਰੀ ਅੰਮ੍ਰਿਤਸਰ ਸਾਹਿਬ 'ਤੇ ਹੱਲਾ ਕੀਤਾ (੧੭੬੬ ਈ:)। ਸ੍ਰ: ਜੱਸਾ ਸਿੰਘ ਆਹਲੂਵਾਲੀਆ, ਸ੍ਰ: ਲਹਿਣਾ ਸਿੰਘ, ਸ੍ਰ: ਹੀਰਾ ਸਿੰਘ ਅਤੇ ਸ੍ਰ: ਗੱਜਨ ਸਿੰਘ ਦੀ ਕਮਾਨ ਹੇਠ ਦਲ ਖ਼ਾਲਸਾ ਨੇ ਜਬਰਦਸਤ ਟਾਕਰਾ ਕੀਤਾ ਜਿਸ ਦੇ ਸਿੱਟੇ ਵਜੋਂ ਪਠਾਣਾਂ ਨੂੰ ਹਾਰ ਹੋਈ। ਜਿਸ ਥਾਂ 'ਤੇ ਇਹ ਲੜਾਈ ਲੜੀ ਗਈ ਸੀ, ਉਥੇ ਅੱਜ ਕਲ੍ਹ ਪੁਤਲੀ ਘਰ ਮੁਹੱਲਾ ਸਥਿਤ ਹੈ।

(ਅ) ਪੰਜਾਬ ਸਰਕਾਰ ਨੇ ੧੯੨੭ ਈ: ਵਿਚ ਇਕ ਨੋਟੀਫਿਕੇਸ਼ਨ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦਾ ਨਾਂ ਪ੍ਰਵਾਨ ਕੀਤਾ।

(ੲ) ਇੰਦਰਾ ਗਾਂਧੀ ਵੱਲੋਂ ੧੯੭੫ ਈ: ਵਿਚ ਲਗਾਈ ਐਮਰਜੈਂਸੀ ਵਿਰੁੱਧ ਲੱਗਾ ਮੋਰਚਾ ਅਕਾਲੀ ਦਲ ਨੇ ਜਿੱਤ ਲਿਆ (੧੯੭੭ ਈ:)।

(ਸ) ਮਲੇਰ ਕੋਟਲੇ ਵਿਚ ਮਿਸਟਰ ਕੁਵਨ ਡਿਪਟੀ ਕਮਿਸ਼ਨਰ ਲੁਧਿਆਣਾ ਦੇ ਹੁਕਮ ਨਾਲ ੫੦ ਨਾਮਧਾਰੀ ਸਿੰਘ ਬਗ਼ਾਵਤ ਦੇ ਦੋਸ਼ ਵਿਚ ਕਾਤਲ ਕਰਾਰ ਦੇ ਕੇ ਤੋਪਾਂ ਨਾਲ ਉਡਾਏ ਗਏ (੧੮੭੨ ਈ:)।

ਜਨਵਰੀ ੧੮ (ੳ) ੧੬ ਹੋਰ ਨਾਮਧਾਰੀ ਸਿੰਘਾਂ ਨੂੰ ਬ੍ਰਿਟਿਸ਼ ਸਰਕਾਰ ਵਿਰੁੱਧ ਬਗ਼ਾਵਤ ਦੇ ਦੋਸ਼ ਵਿਚ ਤੋਪਾਂ ਨਾਲ ਉਡਾਇਆ ਗਿਆ।

(ਅ) ਭਾਈ ਹਿੰਮਤ ਸਿੰਘ ਜੀ ਦਾ ਜਨਮ ਜਗਨਨਾਥ ਪੁਰੀ (ਉੜੀਸਾ) ਨਿਵਾਸੀ ਭਾਈ ਗੁਲਜ਼ਾਰੀ ਝੀਵਰ ਦੇ ਘਰ, ਬੀਬੀ ਧੰਨੋ ਦੀ ਕੁੱਖੋਂ ੧੬੬੧ ਈ: ਨੂੰ ਹੋਇਆ। ੩੦ ਮਾਰਚ, ੧੬੯੯ ਈ: ਵੈਸਾਖੀ ਵਾਲੇ ਦਿਨ ਦਸਮੇਸ਼ ਪਿਤਾ ਦੀ ਮੰਗ 'ਤੇ ਸੀਸ ਭੇਟ ਕੀਤਾ ਤੇ ਪਿਆਰੇ ਕਹਿਲਾਏ। ਆਪ ਪੰਜ ਪਿਆਰਿਆਂ ਵਿਚੋਂ ਸਨ। ਪੰਜ ਪਿਆਰਿਆਂ ਨੂੰ ਅੰਮ੍ਰਿਤ-ਪਾਨ ਕਰਾਉਣ ਉਪਰੰਤ ਗੁਰੂ ਸਾਹਿਬ ਨੇ ਇਨ੍ਹਾਂ ਪਾਸੋਂ ਅੰਮ੍ਰਿਤ ਛਕਿਆ ਸੀ। ਚਮਕੌਰ ਦੀ ਲੜਾਈ ਵਿਚ ਜੂਝਦੇ ੧੭੦੪ ਈ: ਨੂੰ ਆਪ ਜੀ ਸ਼ਹੀਦ ਹੋਏ।

(ੲ) ਨਾਮਧਾਰੀਆਂ ਦੇ ਮੁਖੀ ਬਾਬਾ ਰਾਮ ਸਿੰਘ ਜੀ ਨੂੰ ਬਗ਼ਾਵਤ ਦੇ ਦੋਸ਼ ਵਿਚ ੧੮੭੨ ਈ: ਵਿਚ ਦੇਸ਼-ਨਿਕਾਲਾ ਦਿੱਤਾ ਗਿਆ। ਆਪ ੨੯ ਨਵੰਬਰ, ੧੮੮੫ ਈ: ਨੂੰ ਰੰਗੂਨ (ਬਰਮਾ) ਵਿਖੇ ਅਕਾਲ ਚਲਾਣਾ ਕਰ ਗਏ।

ਜਨਵਰੀ ੧੯ (ੳ) ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ੧੯੨੧ ਈ: ਵਿਚ ਜਿਹੜੀਆਂ ਸਰਕਾਰ ਵੱਲੋਂ ਜਬਰਦਸਤੀ ਖੋਹੀਆਂ ਗਈਆਂ ਸਨ, ਡਿਪਟੀ ਕਮਿਸ਼ਨਰ ਅੰਮ੍ਰਿਤਸਰ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਾਬਾ ਖੜਕ ਸਿੰਘ ਜੀ ਨੂੰ ਸ੍ਰੀ ਅਕਾਲ ਤਖ਼ਤ

ਸਾਹਿਬ ਦੀ ਹਜ਼ੂਰੀ ਵਿਚ ਸਜੇ ਦੀਵਾਨ ਵਿਚ ੧੯੨੨ ਈ: ਨੂੰ ਸੌਂਪੀਆਂ ਗਈਆਂ। ਜੈਕਾਰੇ ਗਜਾਏ ਗਏ, ਫ਼ਤਹਿਯਾਬੀ ਲਈ ਸਤਿਗੁਰੂ ਦਾ ਧੰਨਵਾਦ ਕੀਤਾ ਗਿਆ।

(ਅ) ਸਰਦਾਰ ਸੇਵਾ ਸਿੰਘ ਠੀਕਰੀਵਾਲਾ ਲੰਮੀ ਭੁੱਖ ਹੜਤਾਲ ਕਾਰਣ ਸ਼ਹੀਦੀ ਪਾ ਗਏ (੧੯੩੫ ਈ:)।

ਜਨਵਰੀ ੨੦ (ੳ) ਬੱਬਰ ਅਕਾਲੀ ਕੇਸ ਦਾ ਫ਼ੈਸਲਾ ਬਰਤਾਨਵੀ ਸਰਕਾਰ ਨੇ ਕੀਤਾ। ੫ ਬੱਬਰ ਅਕਾਲੀਆਂ ਨੂੰ ਫਾਂਸੀ, ੧੧ ਨੂੰ ਉਮਰ ਕੈਦ ਅਤੇ ੩੮ ਨੂੰ ੪-੪ ਸਾਲ ਸਜ਼ਾ ਦਾ ਹੁਕਮ ੧੯੨੬ ਈ: ਵਿਚ ਸੁਣਾਇਆ ਗਿਆ। ਬੱਬਰ ਅਕਾਲੀਆਂ ਦੀ ਗਿਣਤੀ ਲਗਭਗ ੯੦ ਸੀ। ਉਹ ਸਾਰੇ ਗੁਰਸਿੱਖੀ ਦੇ ਉਚੇਰੇ ਅਸੂਲਾਂ ਦੇ ਧਾਰਨੀ ਸਨ। ਉਹ ਭਾਰਤ ਦੀ ਅਜ਼ਾਦੀ ਲਈ ਹਥਿਆਰਬੰਦ ਜਦੋ-ਜਹਿਦ ਵਿਚ ਵਿਸ਼ਵਾਸ ਰੱਖਦੇ ਸਨ। ਉਹ ਦੇਸ਼ ਨੂੰ ਬ੍ਰਿਟਿਸ਼ ਸਾਮਰਾਜੀ ਜਕੜ ਤੋਂ ਅਜ਼ਾਦ ਕਰਾਉਣ ਲਈ ਦ੍ਰਿੜ੍ਹ ਸਨ। ਉਪਰੰਤ ਟੋਡੀਆਂ, ਦੇਸ਼-ਧਰੋਹੀਆਂ ਅਤੇ ਪਿਠੂਆਂ ਨੂੰ ਮਾਰ ਮੁਕਾਉਣ ਲਈ ਵੀ ਵਚਨਬੱਧ ਸਨ।

(ਅ) ਮਹਾਰਾਜਾ ਸ਼ੇਰ ਸਿੰਘ ਸਪੁੱਤਰ ਮਹਾਰਾਜਾ ਰਣਜੀਤ ਸਿੰਘ ਰਾਜ-ਸਿੰਘਾਸਨ ਉਤੇ ੧੮੪੧ ਈ: ਨੂੰ ਬੈਠੇ। ਆਪ ਦਾ ਜਨਮ ਮਹਾਰਾਣੀ ਮਹਿਤਾਬ ਕੌਰ ਦੀ ਕੁੱਖੋਂ ੧੮੦੭ ਈ: ਵਿਚ ਹੋਇਆ। ੧੫ ਸਤੰਬਰ, ੧੮੪੩ ਈ: ਨੂੰ ਆਪਣੇ ਨਾਬਾਲਗ ਬੇਟੇ ਪ੍ਰਤਾਪ ਸਿੰਘ ਸਮੇਤ ਸਰਦਾਰ ਅਜੀਤ ਸਿੰਘ ਤੇ ਸਰਦਾਰ ਲਹਿਣਾ ਸਿੰਘ ਸੰਧਾਵਾਲੀਏ ਦੇ ਹੱਥੋਂ ਕਤਲ ਹੋਏ।

ਜਨਵਰੀ ੨੨ ਦੀਵਾਨ ਮੂਲ ਰਾਜ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਮੁਲਤਾਨ ਦਾ ਸੂਬੇਦਾਰ ਸੀ। ੧੮੪੮ ਈ: ਵਿਚ ਦਰਬਾਰ-ਲਾਹੌਰ ਦੇ ਰੈਜ਼ੀਡੈਂਟ ਜਾਹਨ ਲਾਰੰਸ ਨੇ ਇਸ ਨੂੰ ਸੂਬੇਦਾਰੀ ਤੋਂ ਹਟਾਉਣਾ ਚਾਹਿਆ ਪਰ ਦੀਵਾਨ ਨੇ, ਜੋ ਅੰਗਰੇਜ਼ਾਂ ਦੇ ਖ਼ਾਲਸਾ ਰਾਜ ਵਿਰੁੱਧ ਮਨਸੂਬਿਆਂ ਨੂੰ ਸਮਝਦਾ ਸੀ ਅਤੇ ਆਪ ਖ਼ਾਲਸਾ ਰਾਜ ਦਾ ਉਤਸ਼ਾਹ-ਪੂਰਨ ਹਿਤੈਸ਼ੀ ਸੀ, ਬਗ਼ਾਵਤ ਕਰ ਦਿੱਤੀ। ਰੈਜ਼ੀਡੈਂਟ ਨੇ ਮੁਲਤਾਨ ਫ਼ੌਜ ਭੇਜੀ। ਦੀਵਾਨ ਨੇ ਤਕੜਾ ਮੁਕਾਬਲਾ ਕੀਤਾ ਪਰ ਅਖੀਰ ਇਸ ਦਿਨ ੧੮੪੯ ਈ: ਉਸ ਨੇ ਹਥਿਆਰ ਸੁੱਟ ਦਿੱਤੇ ਤੇ ਮੁਲਤਾਨ ਬਾਕੀ ਪੰਜਾਬ ਵਾਂਗ ਅੰਗਰੇਜ਼ਾਂ ਦੇ ਕਬਜ਼ੇ ਹੇਠ ਆ ਗਿਆ।

ਜਨਵਰੀ ੨੪ ਨਾਭਾ ਨਰੇਸ਼ ਮਹਾਰਾਜਾ ਰਿਪੁਦਮਨ ਸਿੰਘ ਦਾ ਕੋਡਾਈ ਕੁਨਾਲ ਵਿਖੇ ਅਕਾਲ-ਚਲਾਣਾ (੧੯੪੩ ਈ:)।

ਜਨਵਰੀ ੨੬ (ੳ) ਰੀਪਬਲਿਕ ਡੇ: ੧੯੫੦ ਈ: ਵਿਚ ਇਸ ਦਿਹਾੜੇ ਹਿੰਦੁਸਤਾਨ ਦਾ ਆਪਣਾ ਵਿਧਾਨ ਲਾਗੂ ਹੋਇਆ। ਪਹਿਲੋਂ ੧੯੨੯ ਈ: ਵਿਚ ਇਸੇ ਦਿਨ ਇੰਡੀਅਨ ਨੈਸ਼ਨਲ ਕਾਂਗਰਸ

ਨੇ ਲਾਹੌਰ ਵਿਖੇ ਰਾਵੀ ਦੇ ਕੰਢੇ ਪੂਰਨ ਸਵਰਾਜ ਹਾਸਲ ਕਰਨ ਦਾ ਹਲਫ਼ ਲਿਆ ਸੀ। ਸਿੱਖ ਆਜ਼ਾਦੀ ਦੀ ਲਹਿਰ ਵਿਚ ਸਦਾ ਮੁਹਰੇਲ ਰਹੇ ਅਤੇ ਹੋਰਨਾਂ ਲੋਕਾਂ ਦੀ ਨਿਸਬਤ ਵੱਧ ਕੁਰਬਾਨੀਆਂ ਕੀਤੀਆਂ।

(ਅ) ੧੯੨੧ ਈ: ਵਿਚ ਸ੍ਰੀ ਤਰਨ ਤਾਰਨ ਸਾਹਿਬ ਦੇ ਇਤਿਹਾਸਕ ਗੁਰਦੁਆਰੇ ਕਾਫੀ ਜੱਦੋ-ਜਹਿਦ ਅਤੇ ਪੁਜਾਰੀਆਂ ਵਿਰੁੱਧ ਲਗਾਏ ਮੋਰਚੇ ਪਿੱਛੋਂ ਸਿੱਖ ਪੰਥ ਦੇ ਪ੍ਰਬੰਧ ਹੇਠ ਆਏ। ਇਸ ਜੱਦੋ-ਜਹਿਦ ਵਿਚ ਭਾਈ ਹਾਕਮ ਸਿੰਘ ਵਸਾਊ ਕੋਟ, ਜ਼ਿਲ੍ਹਾ ਗੁਰਦਾਸਪੁਰ ਅਤੇ ਸਰਦਾਰ ਹਜ਼ਾਰਾ ਸਿੰਘ ਜੀ ਅਲਦੀਨਪੁਰ ਸ਼ਹੀਦ ਹੋਏ।

(ੲ) ਜਨਮ-ਦਿਨ ਬਾਬਾ ਦੀਪ ਸਿੰਘ ਸ਼ਹੀਦ (੧੬੮੨ ਈ:)।

**ਜਨਵਰੀ ੨੮** (ੳ) ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਚੌਥੀ ਉਦਾਸੀ ਦੌਰਾਨ ਮੱਕੇ (੧੫੨੦ ਈ:) ਪਹੁੰਚੇ ਅਤੇ "ਅੱਲਾਹ ਹਰ ਥਾਂ ਮੌਜੂਦ ਹੈ ਅਤੇ ਉਹ ਕੇਵਲ ਮੱਕੇ ਵਿਚ ਹੀ ਨਿਵਾਸ ਨਹੀਂ ਰੱਖਦਾ" ਦਾ ਅਹਿਸਾਸ ਕਾਜ਼ੀਆਂ ਨੂੰ ਕਰਵਾਇਆ। ਭਾਈ ਮਰਦਾਨਾ ਰਬਾਬੀ ਵੀ ਉਨ੍ਹਾਂ ਦੇ ਨਾਲ ਸਨ।

(ਅ) ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ ੧੮੪੬ ਈ: ਨੂੰ ਪਿੰਡ ਅਲੀਵਾਲ, ਤਹਿਸੀਲ ਜਗਰਾਉਂ, ਜ਼ਿਲ੍ਹਾ ਲੁਧਿਆਣਾ ਵਿਖੇ ਹੋਈ, ਜਿਸ ਵਿਚ ਜਰਨੈਲਾਂ ਦੀ ਗਦਾਰੀ ਕਾਰਣ ਸਿੱਖਾਂ ਦਾ ਬੜਾ ਭਾਰੀ ਨੁਕਸਾਨ ਹੋਇਆ।

(ੲ) ਸ੍ਰੀ ਅੰਮ੍ਰਿਤਸਰ ਦਾ ਚਾਰ ਸੌ ਸਾਲਾ ਸਥਾਪਨਾ ਦਿਵਸ ਵਿਸ਼ਵ-ਭਰ ਦੇ ਸਿੱਖਾਂ ਨੇ ਐਲਬਰਟ ਹਾਲ ਵਿਚ (੧੯੭੮ ਈ:) ਨੂੰ ਮਨਾਇਆ। ਜਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਚੇਚੇ ਤੌਰ 'ਤੇ ਪੁੱਜੇ। ਕੌਮ ਦੀ ਚੜ੍ਹਦੀ ਕਲਾ ਦੇ ਨਜ਼ਾਰੇ ਦੇਖਣ ਵਾਲੇ ਸਨ।

**ਜਨਵਰੀ ੩੧** (ੳ) ਗੁਰਦੁਆਰਾ ਗੁਰੂ ਕੇ ਬਾਗ ਦਾ ਪ੍ਰਬੰਧ ਲੰਮੀ ਜੱਦੋ-ਜਹਿਦ ਤੇ ਕੁਰਬਾਨੀਆਂ ਤੋਂ ਮਗਰੋਂ ੧੯੨੨ ਈ: ਵਿਚ ਮਹੰਤ ਸੁੰਦਰ ਦਾਸ ਦੇ ਹੱਥੋਂ ਖੁੱਸ ਕੇ ਪੰਥਕ ਪ੍ਰਬੰਧ ਹੇਠ ਆ ਗਿਆ।

(ਅ) ਸੰਤ ਅਤਰ ਸਿੰਘ ਜੀ ਦਾ ਸੰਗਰੂਰ ਵਿਖੇ ਅਕਾਲ-ਚਲਾਣਾ (੧੯੨੭ ਈ:)।

**ਫਰਵਰੀ ੫** (ੳ) ਸਾਕਾ ਵੱਡਾ ਘੱਲੂਘਾਰਾ : (੧੭੬੨ ਈ:) ਮਲੇਰ ਕੋਟਲਾ ਦੇ ਨੇੜੇ ਕੁੱਪ ਰਹੀੜੇ ਤੋਂ ਆਰੰਭ ਹੋ ਕੇ ਕੁਤਬਾ ਬਾਹਮਣੀਆਂ ਅਤੇ ਪਿੰਡ ਗਹਿਲ ਦੇ ਅਸਥਾਨ 'ਤੇ ਅਹਿਮਦਸ਼ਾਹ ਅਬਦਾਲੀ ਤੇ ਖ਼ਾਲਸਾ ਦਲ ਦੇ ਦਰਮਿਆਨ ਬੜੀ ਭਿਆਨਕ ਲੜਾਈ ਹੋਈ, ਜਿਸ ਨੂੰ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ। ੫੦ ਹਜ਼ਾਰ ਖ਼ਾਲਸਾ ਦਲ ਵਿਚੋਂ (ਸਮੇਤ ਵਹੀਰ

ਦੇ) ੩੦ ਹਜ਼ਾਰ ਦੇ ਕਰੀਬ ਸਿੱਖ ਸ਼ਹੀਦ ਹੋਏ। ਸਿੱਖਾਂ ਦਾ ਭਾਵੇਂ ਨੁਕਸਾਨ ਤਾਂ ਬਹੁਤ ਹੋਇਆ, ਪਰ ਚੜ੍ਹਦੀ ਕਲਾ ਵਿਚ ਰਤੀ ਭਰ ਵੀ ਘਾਟ ਨਾ ਆਈ। ਅਹਿਮਦਸ਼ਾਹ ਨੇ ਸਿੱਖਾਂ ਨਾਲ ਲੜਾਈਆਂ ਲੜਨ ਤੋਂ ਬਾਅਦ ਪੰਜਾਬ ਨੂੰ ਛੱਡ ਜਾਣ ਵਿਚ ਹੀ ਭਲਾਈ ਸਮਝੀ, ਜਿਸ ਦੇ ਫਲਸਰੂਪ ਕੁਝ ਸਮੇਂ ਮਗਰੋਂ ਪੰਜਾਬ ਵਿਚ ਖ਼ਾਲਸਾ ਰਾਜ ਸਥਾਪਿਤ ਹੋਇਆ, ਜੋ ਉਨ੍ਹੀਵੀਂ ਸਦੀ ਦੇ ਅੱਧ ਤਕ ਕਾਇਮ ਰਿਹਾ।

(ਅ) ਗੁਰਦੁਆਰਾ ਸ੍ਰੀ ਪੰਜਾ ਸਾਹਿਬ, ਹਸਨ ਅਬਦਾਲ (ਪਾਕਿਸਤਾਨ) ਪੰਥਕ ਪ੍ਰਬੰਧ ਹੇਠ ਆਇਆ (੧੯੨੧ ਈ:)। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਲੀ ਕੰਧਾਰੀ ਦਾ ਪਹਾੜੀ ਤੋਂ ਡੇਗਿਆ ਪੱਥਰ ਆਪਣੇ ਹੱਥ ਦੇ ਪੰਜੇ ਨਾਲ ਰੋਕ ਕੇ ਅਤੇ ਪਰਬਤ ਵਿਚੋਂ ਪਾਣੀ ਵਗਾ ਕੇ, ਜ਼ਾਹਰਾ ਕਲਾ ਦਿਖਾ ਕੇ ਵਲੀ ਕੰਧਾਰੀ ਦਾ ਹੰਕਾਰ ਤੋੜਿਆ ਸੀ। ਇਥੇ ਹਰ ਸਾਲ ਵਿਸਾਖੀ 'ਤੇ ਸਿੱਖ ਯਾਤਰੂਆਂ ਦੇ ਜਥੇ ਜਾਂਦੇ ਹਨ ਅਤੇ ਮੇਲਾ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ।

**ਫਰਵਰੀ ੯** ਪਹਿਲੀ ਵਿਸ਼ਵ ਸਿੱਖ ਕਨਵੈਨਸ਼ਨ, ਸ੍ਰੀ ਅੰਮ੍ਰਿਤਸਰ (੧੯੭੫ ਈ:) ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਸੱਦੀ, ਜਿਸ ਵਿਚ ਚਾਰ ਅਹਿਮ ਮਸਲਿਆਂ, (੧) ਗੁਰਦੁਆਰਿਆਂ ਦੀ ਜ਼ਮੀਨ 'ਤੇ ਲੱਗੀ ਸੀਲਿੰਗ ਹਟਾਉਣ, (੨) ਗੁਰਦੁਆਰਿਆਂ 'ਤੇ ਇਨਕਮ ਟੈਕਸ ਨਾ ਲਾਉਣ, (੩) ਸ਼੍ਰੋਮਣੀ ਕਮੇਟੀ ਦਾ ਅਧਿਕਾਰ ਖੇਤਰ ਉਹੋ ਹੀ ਰੱਖਣ ਤੇ (੪) ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਐਕਟ ਅਧੀਨ ਕਰਾਉਣ ਲਈ ਸਰਕਾਰ ਨੂੰ ਵਾਰਨਿੰਗ ਦਿੱਤੀ। ਸਰਕਾਰ ਨੇ ਚਾਰੇ ਮੰਗਾਂ 'ਤੇ ਅਮਲ ਕਰਨ ਲਈ ਆਰਡੀਨੈਂਸ ੯ ਮਈ, ੧੯੭੫ ਨੂੰ ਜਾਰੀ ਕੀਤਾ।

**ਫਰਵਰੀ ੧੦** (ੳ) ਸਭਰਾਵਾਂ ਦੇ ਸਥਾਨ 'ਤੇ ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ ਹੋਈ (੧੮੪੬ ਈ:)। ਇਸ ਲੜਾਈ ਵਿਚ ਘਰ ਦੀ ਫੁੱਟ ਕਾਰਨ ਸਿੱਖਾਂ ਦਾ ਬੜਾ ਭਾਰੀ ਨੁਕਸਾਨ ਹੋਇਆ। ਸਿੱਖ ਰਾਜ ਦੇ ਬਹਾਦਰ ਜਰਨੈਲ ਸਰਦਾਰ ਸ਼ਾਮ ਸਿੰਘ ਜੀ ਅਟਾਰੀ ਸਭਰਾਵਾਂ ਦੀ ਲੜਾਈ ਵਿਚ ਅੰਗਰੇਜ਼ ਫ਼ੌਜਾਂ ਵਿਰੁੱਧ ਬੀਰਤਾ ਨਾਲ ਲੜਦੇ ਹੋਏ ਸ਼ਹੀਦ ਹੋ ਗਏ।

(ਅ) ਕੰਵਰ ਨੌਨਿਹਾਲ ਸਿੰਘ ਦਾ ਜਨਮ (੧੮੨੦ ਈ:)। ਆਪ ਦੇ ਮਾਤਾ-ਪਿਤਾ ਮਹਾਰਾਣੀ ਮਹਿਤਾਬ ਕੌਰ ਤੇ ਮਹਾਰਾਜਾ ਖੜਕ ਸਿੰਘ ਸਨ। ਆਪ ਧਿਆਨ ਸਿੰਘ ਡੋਗਰਾ ਦੀ ਸਾਜਿਸ਼ ਦਾ ੫ ਨਵੰਬਰ, ੧੮੪੦ ਈ: ਨੂੰ ਸ਼ਿਕਾਰ ਹੋਏ।

**ਫਰਵਰੀ ੧੩** ਨਿਰੰਕਾਰੀ ਲਹਿਰ ਦੇ ਆਗੂ ਬਾਬਾ ਦਰਬਾਰਾ ਸਿੰਘ ਦਾ ਅਕਾਲ-ਚਲਾਣਾ (੧੮੭੦ ਈ:)।

ਫਰਵਰੀ ੧੫ ਈਸਟ ਇੰਡੀਆ ਕੰਪਨੀ ਨੇ ਜੀਂਦ ਨਰੇਸ਼ ਸਰਦਾਰ ਭਾਗ ਸਿੰਘ ਅਤੇ ਹਿਠਾੜ ਸਤਲੁਜ ਦੇ ਹੋਰ ਰਾਜਿਆਂ ਨਾਲ ਗੰਢਤਰੁਪ ਕਰਕੇ ੧੮੦੯ ਈ: ਵਿਚ ਲੁਧਿਆਣਾ ਵਿਖੇ ਛਾਉਣੀ ਪਾਈ ਤਾਂ ਜੋ ਸਿੱਖ ਰਾਜ ਦੇ ਸਤਲੁਜ ਉਲਾਰ ਪਸਾਰੇ 'ਤੇ ਰੋਕ ਲਾਈ ਜਾ ਸਕੇ।

ਫਰਵਰੀ ੨੧ (ੳ) ਸਾਕਾ ਸ੍ਰੀ ਨਨਕਾਣਾ ਸਾਹਿਬ: ੧੯੨੧ ਈ: ਵਿਚ ਗੁਰਦੁਆਰਾ ਜਨਮ ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਹੰਤ ਨਰਾਇਣ ਦਾਸ ਨੇ ਸਰਕਾਰ ਦੀ ਸ਼ਹਿ 'ਤੇ ਗੁ: ਜਨਮ ਅਸਥਾਨ ਦੇ ਦਰਸ਼ਨ ਕਰਨ ਅਤੇ ਸ਼ਾਂਤਮਈ ਤਰੀਕੇ ਨਾਲ ਗੁਰਦੁਆਰੇ ਨੂੰ ਮਹੰਤ ਦੇ ਪ੍ਰਬੰਧ ਤੋਂ ਮੁਕਤ ਕਰਾਉਣ ਲਈ ਆਏ ਅਕਾਲੀ ਸਿੰਘਾਂ ਦੇ ਜਥੇ ਨੂੰ ਅੰਦਰ ਬੰਦ ਕਰਕੇ ਆਪਣੇ ਮੁੱਲ ਖਰੀਦੇ ਗੁੰਡਿਆਂ ਦੀ ਮਦਦ ਨਾਲ ਕਤਲ ਕਰ ਦਿੱਤਾ। ਕਈ ਸਿੰਘ ਗੋਲੀਆਂ ਨਾਲ ਸ਼ਹੀਦ ਹੋਏ, ਕਈਆਂ ਨੂੰ ਛਵ੍ਹੀਆਂ, ਗੰਡਾਸਿਆਂ ਨਾਲ ਵੱਢ-ਟੁੱਕ ਕੇ ਫੱਟੜ ਕਰਨ ਉਪਰੰਤ ਮਿੱਟੀ ਦਾ ਤੇਲ ਪਾ, ਅੱਗ ਲਾ ਕੇ ਜੰਡ ਨਾਲ ਬੰਨ੍ਹ ਸ਼ਹੀਦ ਕਰ ਦਿੱਤਾ। ਇਸ ਕੁਕਰਮ ਵਿਚ ਅੰਗਰੇਜ਼ ਸਰਕਾਰ ਨੇ ਵੀ ਅਪ੍ਰਤੱਖ ਢੰਗ ਨਾਲ ਮਹੰਤ ਨੂੰ ਸ਼ਹਿ ਦਿੱਤੀ। ਇਹ ਸਾਕਾ ਵੀਹਵੀਂ ਸਦੀ ਦਾ ਭਿਆਨਕ ਖ਼ੂਨੀ ਸਾਕਾ ਮੰਨਿਆ ਜਾਂਦਾ ਹੈ। ਇਸ ਸਾਕੇ ਦੇ ਅਗਲੇ ਦਿਨ ਸਰਕਾਰ ਨੇ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਦੀਆਂ ਚਾਬੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਪੁਰਦ ਕੀਤੀਆਂ।

(ਅ) ਗੁਜਰਾਤ ਵਿਚ ਸਿੱਖਾਂ ਤੇ ਅੰਗਰੇਜ਼ਾਂ ਦੀ ਦੂਜੀ ਲੜਾਈ ੧੮੪੯ ਈ: ਵਿਚ ਹੋਈ। ਇਸ ਲੜਾਈ ਵਿਚ ਸਿੱਖਾਂ ਨੂੰ ਹਾਰ ਦਾ ਮੂੰਹ ਤੱਕਣਾ ਪਿਆ ਅਤੇ ਰਾਜਾ ਸ਼ੇਰ ਸਿੰਘ ਤੇ ਸਰਦਾਰ ਚਤਰ ਸਿੰਘ ਨੂੰ ਜਲਾਵਤਨ ਕਰਕੇ ਪੰਜਾਬ ਨੂੰ ਅੰਗਰੇਜ਼ ਰਾਜ ਵਿਚ ਸ਼ਾਮਲ ਕੀਤਾ ਗਿਆ। ਇਹ ਸਿੱਖਾਂ ਤੇ ਅੰਗਰੇਜ਼ਾਂ ਦੀ ਅੰਤਮ ਲੜਾਈ ਸੀ।

(ੲ) ਇਸ ਦਿਹਾੜੇ ਜੈਤੋ ਦੇ ਪਹਿਲੇ ਸ਼ਹੀਦੀ ਜਥੇ ਉਤੇ ਪੁਲਿਸ ਨੇ ਗੋਲੀ ਚਲਾਈ ਅਤੇ ੨੧ ਤੋਂ ਵੱਧ ਸਿੱਖ ਸ਼ਹੀਦ ਹੋਏ। ੭੦੦ ਦੇ ਕਰੀਬ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਬਹੁਤ ਸਾਰੇ ਸਿੱਖ ਜ਼ਖ਼ਮੀ ਹੋਏ (੧੯੨੪ ਈ:)।

ਫਰਵਰੀ ੨੭ ਛੇ ਬੱਬਰ ਅਕਾਲੀ ਸਿੰਘਾਂ ਨੂੰ ਲਾਹੌਰ ਸੈਂਟਰਲ ਜੇਲ੍ਹ ਵਿਖੇ ਫਾਂਸੀ ਚਾੜ੍ਹਿਆ ਗਿਆ (੧੯੨੬ ਈ:)।

ਫਰਵਰੀ ੨੮ (ੳ) ਦੂਜੇ ਬੱਬਰ ਅਕਾਲੀ ਕੇਸ ਦਾ ੧੯੨੫ ਈ: ਵਿਚ ਫ਼ੈਸਲਾ ਹੋਇਆ।

(ਅ) ਜੈਤੋ ਗੋਲੀ ਕਾਂਡ ਬਾਬਤ ਸਰਬ ਹਿੰਦ ਕੌਮੀ ਕਾਂਗਰਸ ਦਾ ਸਿੱਖਾਂ ਪ੍ਰਤੀ ਹਮਦਰਦੀ

ਦਾ ਮਤਾ (੧੯੨੪ ਈ:) ਜਿਸ ਵਿਚ ਅੰਗਰੇਜ਼ ਸਰਕਾਰ ਦੀ ਖੂਬ ਨਿੰਦਾ ਕੀਤੀ ਗਈ।

ਮਾਰਚ ੨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜੋਤੀ ਜੋਤ ਸਮਾਏ (੧੬੪੪ ਈ:)।

ਮਾਰਚ ੩ (ੳ) ੧੯੨੧ ਈ: ਨੂੰ ਮਹਾਤਮਾ ਗਾਂਧੀ, ੨੧ ਫਰਵਰੀ ਨੂੰ ਵਾਪਰੇ ਸ੍ਰੀ ਨਨਕਾਣਾ ਸਾਹਿਬ ਦੇ ਖ਼ੂਨੀ ਸਾਕੇ ਨੂੰ ਖੁਦ ਦੇਖਣ ਲਈ ਸ੍ਰੀ ਨਨਕਾਣਾ ਸਾਹਿਬ ਪਹੁੰਚੇ ਅਤੇ ਸਿੱਖਾਂ ਪ੍ਰਤੀ ਡੂੰਘੀ ਹਮਦਰਦੀ ਪ੍ਰਗਟ ਕੀਤੀ।

(ਅ) ਗੁਰਗੱਦੀ ਦਿਵਸ ਸ੍ਰੀ ਹਰਿਰਾਇ ਸਾਹਿਬ ਜੀ (੧੬੪੪ ਈ:)।

ਮਾਰਚ ੫ (ੳ) ੧੭੧੬ ਈ: ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ੭੦੦ ਤੋਂ ਵੱਧ ਸਾਥੀਆਂ ਦਾ ਸੌ-ਸੌ ਦੇ ਜਥਿਆਂ ਦਾ ਦਿੱਲੀ ਵਿਖੇ ਕਤਲ ਆਰੰਭ ਹੋਇਆ ਤੇ ੧੧ ਮਾਰਚ ਤਕ ਜਾਰੀ ਰਿਹਾ। ਬਾਬਾ ਜੀ ਦੇ ਸਾਰੇ ਹੀ ਸਾਥੀ ਬੇਰਹਿਮੀ ਨਾਲ ਇਕ ਹਫਤੇ ਵਿਚ ਕਤਲ ਕੀਤੇ ਗਏ, ਪਰ ਕਿਸੇ ਸਿੰਘ ਨੇ ਇਸਲਾਮ ਕਬੂਲ ਨਾ ਕੀਤਾ ਅਤੇ ਸਨਮੁੱਖ ਰਹਿ ਸ਼ਹੀਦੀਆਂ ਪਾਈਆਂ।

(ਅ) ੧੮੯੨ ਈ: ਵਿਚ ਅੰਮ੍ਰਿਤਸਰ ਦੇ ਸ਼੍ਰੋਮਣੀ ਵਿਦਿਅਕ ਆਸ਼ਰਮ ਖ਼ਾਲਸਾ ਕਾਲਜ ਦੀ ਨੀਂਹ ਰੱਖੀ ਗਈ।

ਮਾਰਚ ੯ ਦਲ ਖ਼ਾਲਸਾ ਨੇ ਦਿੱਲੀ ਉਤੇ ੧੭੮੭ ਈ: ਵਿਚ ਧਾਵਾ ਕਰ ਕਬਜ਼ਾ ਕੀਤਾ ਅਤੇ ਸੀਸ ਗੰਜ, ਰਕਾਬ ਗੰਜ ਸਮੇਤ ਕਈ ਹੋਰ ਗੁਰਦੁਆਰੇ ਬਣਵਾਏ।

ਮਾਰਚ ੧੧ ਸ੍ਰ: ਜੱਸਾ ਸਿੰਘ ਆਹਲੂਵਾਲੀਆ ਅਤੇ ਸ੍ਰ: ਬਘੇਲ ਸਿੰਘ ਦੀ ਅਗਵਾਈ ਹੇਠ ਦਲ ਖ਼ਾਲਸਾ ਨੇ ਦਿੱਲੀ ਵਿਚ ਪਰਵੇਸ਼ ਕੀਤਾ ਅਤੇ ਲਾਲ ਕਿਲ੍ਹੇ ਨੂੰ ਆਪਣੇ ਅਧੀਨ ਕਰ ਲਿਆ। ਸਿੱਖ ਦੀਵਾਨੇ-ਆਮ ਵਿਚ ਦਾਖ਼ਲ ਹੋਏ। ਖੁਸ਼ੀ ਅਤੇ ਜੋਸ਼ ਦੇ ਮਾਹੌਲ ਵਿਚ ਸ੍ਰ: ਜੱਸਾ ਸਿੰਘ ਆਹਲੂਵਾਲੀਆ ਤਖ਼ਤੇ-ਤਾਊਸ 'ਤੇ ਵੀ ਆਸਨੀਤ ਹੋਏ (੧੭੮੭ ਈ:)।

ਮਾਰਚ ੧੩ ਸ਼ਹੀਦ ਊਧਮ ਸਿੰਘ ਨੇ ਜੱਲ੍ਹਿਆਂ ਵਾਲੇ ਬਾਗ਼ ਦੇ ਸਾਕੇ ਦੇ ਜ਼ਿੰਮੇਵਾਰ ਪੰਜਾਬ ਦੇ ਗਵਰਨਰ ਮਾਇਕਲ ਓਡਵਾਇਰ ਨੂੰ ਮਾਰ ਆਪਣਾ ਪ੍ਰਣ ਨਿਭਾਇਆ। ਉਹ ਉਸ ਵੇਲੇ ਲੰਡਨ ਵਿਖੇ ਕੈਕਸਟਨ ਹਾਲ ਵਿਚ ਇਕ ਪਬਲਿਕ ਮੀਟਿੰਗ ਨੂੰ ਸੰਬੋਧਨ ਕਰ ਰਿਹਾ ਸੀ (੧੯੪੦ ਈ:)।

ਮਾਰਚ ੧੪ ਅਕਾਲੀ ਫੂਲਾ ਸਿੰਘ ਦੀ ਸ਼ਹੀਦੀ ੧੮੨੩ ਈ: ਨੂੰ ਨੌਸ਼ਹਿਰੇ ਨੇੜੇ ਟੀਰੀ ਦੀ ਪਹਾੜੀ 'ਤੇ ਹੋਈ। ਆਪ ਪਿੰਡ ਸ਼ੀਹਾਂ (ਇਲਾਕਾ ਬਾਂਗਰ) ਦੇ ਵਸਨੀਕ ਸਨ। ਇਨ੍ਹਾਂ ਦਾ ਜਨਮ ੧੭੬੧ ਈ: ਵਿਚ ਭਾਈ ਈਸ਼ਰ ਸਿੰਘ ਦੇ ਘਰ ਹੋਇਆ ਸੀ। ਸ਼ਹੀਦਾਂ ਦੀ ਮਿਸਲ

ਦੇ ਮੋਢੀ ਬਾਬਾ ਨੈਣਾ ਸਿੰਘ ਜੀ ਤੋਂ ਇਨ੍ਹਾਂ ਨੇ ਅੰਮ੍ਰਿਤ ਛਕਿਆ। ਪਹਿਲਾਂ ਕੁਝ ਚਿਰ ਅਨੰਦਪੁਰ ਤੇ ਫੇਰ ਦਮਦਮਾ ਸਾਹਿਬ ਰਹਿ ਕੇ ਸ੍ਰੀ ਅੰਮ੍ਰਿਤਸਰ ਆਏ। ਇਥੇ ਇਨ੍ਹਾਂ ਦੀ ਯਾਦਗਾਰ ਬੁਰਜ ਅਕਾਲੀ ਫੂਲਾ ਸਿੰਘ ਪ੍ਰਸਿੱਧ ਹੈ। ਮੁਲਤਾਨ ਤੇ ਪਿਸ਼ਾਵਰ ਆਦਿ ਦੀਆਂ ਲੜਾਈਆਂ ਵਿਚ ਇਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਬੜੀ ਸਹਾਇਤਾ ਕੀਤੀ। ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਸ਼ਹੀਦ-ਗੰਜ ਨੁਸ਼ਹਿਰੇ ਤੋਂ ਚਾਰ ਮੀਲ ਲੁੰਡੇ ਦਰਿਆ ਦੇ ਕੰਢੇ ਬਣਾਇਆ।

ਮਾਰਚ ੧੫ (ੳ) ਦਲ ਖ਼ਾਲਸਾ ਨੇ ਧੌਲਪੁਰ ਦੇ ਨੇੜੇ ਮਰਹੱਟਿਆਂ ਨੂੰ ਮੈਦਾਨੇ-ਜੰਗ ਵਿਚ ੧੭੬੬ ਈ: ਵਿਚ ਹਾਰ ਦਿੱਤੀ।

(ਅ) ਬੀਬੀ ਸਾਹਿਬ ਕੌਰ ਦੀ ਅਗਵਾਈ ਹੇਠ ਪਟਿਆਲਾ ਰਿਆਸਤ ਦੀਆਂ ਫ਼ੌਜਾਂ ਨੇ ਅੰਬਾਲਾ ਦੇ ਨੇੜੇ ਮਰਹੱਟਿਆਂ ਨੂੰ ਹਾਰ ਦਿੱਤੀ (੧੭੯੪ ਈ:)।

ਮਾਰਚ ੧੬ ਪੰਜਾਬ 'ਤੇ ਅੰਗਰੇਜ਼ਾਂ ਦਾ ਕਬਜ਼ਾ (੧੮੪੯ ਈ:)।

ਮਾਰਚ ੧੭ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਕਈ ਲੜਾਈਆਂ ਤੋਂ ਬਾਅਦ ਸਫ਼ਲਤਾ ਪਾ ਕੇ ੧੮੨੩ ਈ: ਵਿਚ ਪਿਸ਼ਾਵਰ ਵਿਖੇ ਪਹਿਲੀ ਵੇਰ ਦਾਖ਼ਲ ਹੋਏ।

ਮਾਰਚ ੨੩ ਸ੍ਰ: ਭਗਤ ਸਿੰਘ ਤੇ ਉਸਦੇ ਸਾਥੀਆਂ ਨੂੰ ਫਾਂਸੀ ਚਾੜ੍ਹ ਲਾਹੌਰ ਵਿਖੇ ਸ਼ਹੀਦ ਕੀਤਾ ਗਿਆ ਅਤੇ ਰਾਤੋ-ਰਾਤ ਸਰਕਾਰ ਉਨ੍ਹਾਂ ਦਾ ਫ਼ਿਰੋਜ਼ਪੁਰ ਨੇੜੇ, ਸਤਲੁਜ ਦੇ ਕੰਢੇ 'ਤੇ ਦਾਹ-ਸਸਕਾਰ ਵੀ ਕਰ ਆਈ ਤਾਂ ਕਿ ਕਿਸੇ ਨੂੰ ਪਤਾ ਨਾ ਲੱਗੇ (੧੯੩੧ ਈ:)।

ਮਾਰਚ ੨੫ ਨਿਰੰਕਾਰੀ ਲਹਿਰ ਦੇ ਆਗੂ ਬਾਬਾ ਰੱਤਾ ਜੀ ਦਾ ਜਨਮ (੧੮੩੦ ਈ:)। ਬਾਬਾ ਦਰਬਾਰਾ ਸਿੰਘ (ਵੱਡੇ ਭਰਾ) ਤੋਂ ਬਾਅਦ ਨਿਰੰਕਾਰੀ ਲਹਿਰ ਦੀ ਵਾਗਡੋਰ ਆਪਣੇ ਹੱਥਾਂ ਵਿਚ ਲੈ ਕੇ ਇਨ੍ਹਾਂ ਨੇ ਨਾਮ-ਬਾਣੀ ਦਾ ਪ੍ਰਚਾਰ ਕੀਤਾ। ਆਪ ਦੇ ਪ੍ਰਭਾਵ ਹੇਠ ਕਈ ਗ਼ੈਰ-ਸਿੱਖਾਂ ਨੇ ਵੀ ਅੰਮ੍ਰਿਤ-ਪਾਨ ਕੀਤਾ।

ਮਾਰਚ ੨੬ ਰਾਜਾ ਅਮਰ ਸਿੰਘ ਪਟਿਆਲਾ ਦਾ ਜਨਮ ੧੭੭੪ ਈ: ਵਿਚ ਹੋਇਆ। ਇਹ ਬੜੇ ਸਾਧੂ ਸੁਭਾਅ ਤੇ ਪਰਜਾ ਹਿਤੈਸ਼ੀ ਸਨ।

ਮਾਰਚ ੨੭ ਰਾਜਾ ਸੁਚੇਤ ਸਿੰਘ ਡੋਗਰੇ ਦਾ ਕਤਲ (੧੮੪੩ ਈ:)। ਇਹ ਡੋਗਰੇ ਧਿਆਨ ਸਿੰਘ ਤੇ ਗੁਲਾਬ ਸਿੰਘ ਜੰਮੂ ਦਾ ਸਕਾ ਭਾਈ ਤੇ ਸਿੱਖ ਰਾਜ ਦਾ ਪ੍ਰਸਿੱਧ ਅਹਿਲਕਾਰ ਸੀ।

ਮਾਰਚ ੨੯ (ੳ) ਦਲ ਖ਼ਾਲਸਾ ਨੇ ੧੭੪੮ ਈ: ਦੇ ਵਿਸਾਖੀ ਵਾਲੇ ਦਿਹਾੜੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਿੱਖਾਂ ਦੇ ਵੱਖ-ਵੱਖ ਜਥਿਆਂ ਦੀ ਗਿਣਤੀ ਘਟਾ ਕੇ ੧੨ ਕੀਤੀ।

(ਅ) ਸਿੱਖ ਰਾਜ ਦੇ ਅੰਤਮ ਮਹਾਰਾਜਾ ਦਲੀਪ ਸਿੰਘ ਤੋਂ ਅੰਗਰੇਜ਼ਾਂ ਨੇ ਤਖ਼ਤ ਖੋਹ ਲਿਆ ਅਤੇ ਉਸਨੂੰ ਜਲਾਵਤਨ ਕਰ ਦਿੱਤਾ (੧੮੪੯ ਈ:)। ਇਹ ਸਿੱਖ ਰਾਜ ਦਾ ਅੰਤਮ ਦਿਨ ਸੀ।

(ੲ) ਸ੍ਰੀ ਗੁਰੂ ਅੰਗਦ ਦੇਵ ਜੀ ਜੋਤੀ-ਜੋਤ ਸਮਾਏ (੧੫੫੨ ਈ:)।

ਮਾਰਚ ੩੦ (ੳ) ੧੭੫੬ ਬਿਕਰਮੀ (੧੬੯੯ ਈ:) ਦੀ ਵਿਸਾਖੀ ਦੇ ਦਿਹਾੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿਖੇ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਖ਼ਾਲਸਾ ਪੰਥ ਦੀ ਸਾਜਣਾ ਕੀਤੀ। ਆਪ ਵੀ ਪੰਜਾਂ ਪਿਆਰਿਆਂ ਹੱਥੋਂ ਅੰਮ੍ਰਿਤ ਛਕ ਕੇ ਗੁਰੂ ਗੋਬਿੰਦ ਰਾਏ ਤੋਂ ਗੁਰੂ ਗੋਬਿੰਦ ਸਿੰਘ ਬਣ ਗਏ।

(ਅ) ਮੁਗਲਾਂ ਦੇ ਹੱਲਿਆਂ ਦਾ ਟਾਕਰਾ ਕਰਨ ਵਾਸਤੇ ੧੭੪੭ ਈ: ਵਿਚ ਸ੍ਰੀ ਅੰਮ੍ਰਿਤਸਰ ਵਿਖੇ ਕਿਲ੍ਹਾ ਰਾਮ ਰਾਉਣੀ, (ਜੋ ਪਿਛੋਂ ਰਾਮਗੜ੍ਹ ਦੇ ਨਾਮ ਨਾਲ ਪ੍ਰਸਿੱਧ ਹੋਇਆ) ਦੀ ਉਸਾਰੀ ਆਰੰਭ ਕੀਤੀ। ਕਿਲ੍ਹੇ ਦੀ ਉਸਾਰੀ ਸਰਦਾਰ ਜੱਸਾ ਸਿੰਘ ਦੀ ਦੇਖ-ਰੇਖ ਹੇਠ ਹੋਣ ਕਾਰਨ ਉਨ੍ਹਾਂ ਨੂੰ ਰਾਮਗੜ੍ਹੀਆ ਕਿਹਾ ਜਾਣ ਲੱਗਾ।

(ੲ) ਲਾਹੌਰ ਸਾਜਸ਼ ਕੇਸ ਦਾ ਫ਼ੈਸਲਾ ੧੯੧੭ ਈ ਵਿਚ ਹੋਇਆ।

(ਸ) ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਜੋਤੀ-ਜੋਤ ਸਮਾਏ (੧੬੬੪ ਈ:)।

(ਹ) ਸ੍ਰੀ ਗੁਰੂ ਤੇਗ ਬਹਾਦਰ ਜੀ ਗੁਰਗੱਦੀ 'ਤੇ ਬਿਰਾਜੇ (੧੬੬੪ ਈ:)।

ਮਾਰਚ ੩੧ (ੳ) ਸ੍ਰੀ ਅੰਮ੍ਰਿਤਸਰ ਦੀ ਕਾਰ ਸੇਵਾ ਪੂਰੇ ਪੰਜਾਹ ਸਾਲਾਂ ਬਾਅਦ ਪੂਰੀ ਸ਼ਰਧਾ ਤੇ ਭਾਵਨਾ ਨਾਲ ਆਰੰਭ ਹੋਈ (੧੯੭੩ ਈ:)। ਪਹਿਲੀ ਕਾਰ ਸੇਵਾ (੧੯੨੩ ਈ:) ਵਾਂਗ ਹੀ ਚਾਂਦੀ ਦੇ ਬਾਟਿਆਂ ਤੇ ਸੋਨੇ ਦੀਆਂ ਕਹੀਆਂ ਨਾਲ ਪੰਜ ਪਿਆਰਿਆਂ ਨੇ ਪਾਵਨ ਸਰੋਵਰ ਵਿਚੋਂ ਗਾਰ ਕੱਢਣੀ ਆਰੰਭ ਕੀਤੀ।

(ਅ) ਪ੍ਰਕਾਸ਼ ਦਿਵਸ ਸ੍ਰੀ ਗੁਰੂ ਅੰਗਦ ਦੇਵ ਜੀ (੧੫੦੪ ਈ:)।

ਅਪ੍ਰੈਲ ੧ ਪ੍ਰਕਾਸ਼ ਦਿਵਸ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ (੧੬੨੧ ਈ:)।

ਅਪ੍ਰੈਲ ੨ ਸਿੱਖ ਫ਼ੌਜਾਂ ਨੂੰ ਈਸਟ ਇੰਡੀਆ ਕੰਪਨੀ ਨੇ ਪੰਜਾਬ ਉਤੇ ੨੯ ਮਾਰਚ, ੧੮੪੯ ਈ: ਨੂੰ ਕਬਜ਼ਾ ਕਰਨ ਦੇ ਲਗਭਗ ਇਕ ਸਾਲ ਬਾਅਦ ੧੮੫੦ ਈ: ਵਿਚ ਹਥਿਆਰ-ਹੀਣ ਕੀਤਾ।

ਅਪ੍ਰੈਲ ੩ (ੳ) ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੀ ਨੀਂਹ ਦੂਜੀ ਵਾਰ ਸਰਦਾਰ ਜੱਸਾ ਸਿੰਘ

ਆਹਲੂਵਾਲੀਏ ਨੇ ੧੭੬੪ ਈ: ਮੁਤਾਬਿਕ ਸੰਮਤ ੧੮੨੧ ਬਿਕ੍ਰਮੀ ਵਿਚ ਰੱਖੀ। ਪੁਸਤਕ "ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ" ਦੇ ਲੇਖਕ ਗਿਆਨੀ ਕਿਰਪਾਲ ਸਿੰਘ ਅਨੁਸਾਰ ਅਕਤੂਬਰ ੧੭੬੪ ਈ: ਵਿਚ ਨੀਂਹ ਰੱਖੀ ਗਈ ਸੀ।

(ਅ) ਪ੍ਰਸਿੱਧ ਦੇਸ਼ ਭਗਤ ਬਾਬਾ ਗੁਰਦਿੱਤ ਸਿੰਘ (ਸਰਹਾਲੀ) ਦੀ ਅਗਵਾਈ ਹੇਠ ਹਾਂਗਕਾਂਗ ਟਾਪੂ ਤੋਂ 'ਕਾਮਾਗਾਟਾ ਮਾਰੂ' (ਗੁਰੂ ਨਾਨਕ ਜਹਾਜ਼) ੩ ਅਪ੍ਰੈਲ, ੧੯੧੪ ਨੂੰ ਕਨੇਡਾ ਵੱਲ ਰਵਾਨਾ ਹੋਇਆ। ਇਸ ਜਹਾਜ਼ ਦਾ ਨਾਮ ਬਾਬਾ ਜੀ ਨੇ ਗੁਰੂ ਨਾਨਕ ਜਹਾਜ਼ ਰੱਖਿਆ ਸੀ।

**ਅਪ੍ਰੈਲ ੮** ਸ਼੍ਰੋਮਣੀ ਅਕਾਲੀ ਦਲ ਵੱਲੋਂ ਕਪੂਰੀ ਪਿੰਡ (ਪਟਿਆਲਾ) ਤੋਂ ੧੯੮੨ ਈ: ਨੂੰ ਸਤਲੁਜ-ਯਮਨਾ ਲਿੰਕ ਨਹਿਰ ਕੱਢਣ ਵਿਰੁੱਧ ਮੋਰਚਾ ਆਰੰਭ ਹੋਇਆ।

**ਅਪ੍ਰੈਲ ੯** ਹਰਦੁਆਰ, ਗੰਗਾ ਦੇ ਕੁੰਭ ਮੇਲੇ 'ਤੇ ੧੭੯੬ ਈ: ਵਿਚ ਉਦਾਸੀਆਂ ਨਾਲ ਵੈਰਾਗੀਆਂ ਦਾ ਝਗੜਾ ਹੋਣ 'ਤੇ ਸਿੰਘਾਂ ਚੜ੍ਹਾਈ ਕਰਕੇ ਵੈਰਾਗੀਆਂ ਤੋਂ ਉਦਾਸੀਆਂ ਦਾ ਮਾਲ ਵਾਪਸ ਦਿਵਾਇਆ।

**ਅਪ੍ਰੈਲ ੧੦** ਕਸੂਰ ਦੇ ਗਰੀਬ ਬ੍ਰਾਹਮਣ ਦੀ ਬੇਨਤੀ 'ਤੇ ਉਸਦੀ ਘਰਵਾਲੀ, ਕਸੂਰ ਦੇ ਮੁਖੀ ਅਸਮਾਨ ਖ਼ਾਂ ਤੋਂ ਛੁਡਾਉਣ ਲਈ ਖ਼ਾਲਸਾ ਪੰਥ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਗੁਰਮਤਾ ਕੀਤਾ (੧੭੬੩ ਈ:)। ਖ਼ਾਲਸੇ ਨੇ ਇਸ ਕਾਰਜ ਨੂੰ ਰਿਕਾਰਡ ਸਮੇਂ ਵਿਚ ਨੇਪਰੇ ਚਾੜ੍ਹਿਆ।

**ਅਪ੍ਰੈਲ ੧੧** ੧੭੬੨ ਈ: ਵਿਚ ਅਹਿਮਦਸ਼ਾਹ ਅਬਦਾਲੀ ਨੇ ਸ੍ਰੀ ਹਰਿਮੰਦਰ ਸਾਹਿਬ ਨੂੰ ਬਰੂਦ ਨਾਲ ਉਡਾ ਦਿੱਤਾ ਅਤੇ ਪਵਿੱਤਰ ਸਰੋਵਰ ਨੂੰ ਗੰਦਗੀ ਨਾਲ ਪੂਰ ਕੇ ਘੋਰ ਬੇਅਦਬੀ ਕੀਤੀ। ਸਿੱਖਾਂ ਨੇ ਉੱਦਮ ਨਾਲ ਪਵਿੱਤਰ ਸਰੋਵਰ ਨੂੰ ਸਾਫ਼ ਕਰਕੇ ਥੋੜ੍ਹੇ ਸਮੇਂ ਵਿਚ ਸ੍ਰੀ ਹਰਿਮੰਦਰ ਸਾਹਿਬ ਨੂੰ ਨਵੇਂ ਸਿਰੇ ਤੋਂ ਮੁੜ ਉਸਾਰਿਆ।

**ਅਪ੍ਰੈਲ ੧੨** (ੳ) ਮਹਾਰਾਜਾ ਮਹਿੰਦਰ ਸਿੰਘ ਪਟਿਆਲਾ ੧੮੭੬ ਈ: ਵਿਚ ਸੁਵਰਵਾਸ ਹੋਏ।

(ਅ) ਭਾਈ ਗੁਰਮੁਖ ਸਿੰਘ ਪ੍ਰੋਫ਼ੈਸਰ ਓਰੀਐਂਟਲ ਕਾਲਜ, ਲਾਹੌਰ ਅਤੇ ਗਿਆਨੀ ਦਿੱਤ ਸਿੰਘ ਜੀ ਐਡੀਟਰ ਖ਼ਾਲਸਾ ਅਖ਼ਬਾਰ ਦੇ ਯਤਨਾਂ ਨਾਲ ੧੮੮੫ ਈ: ਵਿਚ ਖ਼ਾਲਸਾ ਦੀਵਾਨ ਲਾਹੌਰ ਕਾਇਮ ਹੋਇਆ।

**ਅਪ੍ਰੈਲ ੧੩** (ੳ) ਮਹਾਰਾਜਾ ਰਣਜੀਤ ਸਿੰਘ ਨੇ ੧੮੦੧ ਈ: ਵਿਚ ਲਾਹੌਰ ਕਿਲ੍ਹੇ ਵਿਚ ਪਹਿਲਾ ਸ਼ਾਹੀ ਦਰਬਾਰ ਕੀਤਾ ਅਤੇ ਆਪਣੇ ਨਾਮ ਨਾਲ ਮਹਾਰਾਜਾ ਦੀ ਉਪਾਧੀ ਲਗਾਈ।

(ਅ) ਵਿਸਾਖੀ ਵਾਲੇ ਦਿਨ ਪੰਥ ਖ਼ਾਲਸਾ ਨੇ ੧੭੪੬ ਈ: ਨੂੰ ਗੁਰਮਤਾ ਕੀਤਾ ਕਿ ਪੰਜਾਬ ਨੂੰ ਅਫ਼ਗਾਨ ਸਾਮਰਾਜ ਦਾ ਹਿੱਸਾ ਨਹੀਂ ਬਣਨ ਦਿੱਤਾ ਜਾਵੇਗਾ।

(ੲ) ਬਾਬਾ ਰਾਮ ਸਿੰਘ ਜੀ ਨੇ ਨਾਮਧਾਰੀ ਸੰਪ੍ਰਦਾਇ ੧੮੬੧ ਈ: ਵਿਚ ਚਲਾਈ।

(ਸ) ੧੯੧੯ ਈ: ਵਿਚ ਜੱਲ੍ਹਿਆਂ ਵਾਲੇ ਬਾਗ਼ ਦਾ ਭਿਆਨਕ ਖ਼ੂਨੀ ਸਾਕਾ ਹੋਇਆ ਜਿਸ ਵਿਚ ਸੈਂਕੜੇ ਬੇ-ਗੁਨਾਹ ਪੰਜਾਬੀ, ਬਰਤਾਨਵੀ ਸਾਮਰਾਜ ਦੀਆਂ ਗੋਲੀਆਂ ਦਾ ਨਿਸ਼ਾਨਾ ਬਣੇ।

(ਹ) ਸ੍ਰੀ ਅੰਮ੍ਰਿਤਸਰ ਵਿਖੇ ੧੩ ਸਿੰਘ, (੧੯੭੮ ਈ:) ਨਕਲੀ ਨਿਰੰਕਾਰੀਆਂ ਦੀਆਂ ਗੋਲੀਆਂ ਦਾ ਨਿਸ਼ਾਨਾ ਬਣ ਗਏ, ਜੋ ਸਿਰਫ਼ ਇਹ ਕਹਿਣ ਗਏ ਸਨ ਕਿ ਗੁਰੂ-ਪਾਤਸ਼ਾਹਾਂ ਦਾ ਸਾਂਗ ਧਾਰ ਬੇਅਦਬੀ ਨਾ ਕਰੋ।

(ਕ) ਸ੍ਰੀ ਗੁਰੂ ਅਮਰਦਾਸ ਜੀ, ਪਾਤਸ਼ਾਹੀ ਤੀਜੀ ਨੇ ਵਿਸਾਖੀ ਦੇ ਦਿਹਾੜੇ ੧੫੫੯ ਈ: ਵਿਚ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਮੇਲਾ ਮਨਾਉਣਾ ਆਰੰਭ ਕੀਤਾ।

**ਅਪ੍ਰੈਲ ੧੪** ਖ਼ਾਲਸਾ ਕਾਲਜ ਕੌਂਸਲ (੧੮੯੨ ਈ:) ਸ੍ਰੀ ਅੰਮ੍ਰਿਤਸਰ ਵਿਖੇ ਕਾਇਮ ਕੀਤੀ।

**ਅਪ੍ਰੈਲ ੧੫** (ੳ) ਪ੍ਰਕਾਸ਼ ਦਿਵਸ ਸ੍ਰੀ ਗੁਰੂ ਨਾਨਕ ਦੇਵ ਜੀ (੧੪੬੯ ਈ:)।

(ਅ) ਪ੍ਰਕਾਸ਼ ਦਿਵਸ ਸ੍ਰੀ ਗੁਰੂ ਅਰਜਨ ਦੇਵ ਜੀ (੧੫੬੩ ਈ:)।

**ਅਪ੍ਰੈਲ ੧੬** (ੳ) ਦਿੱਲੀ 'ਤੇ ੧੭੮੦ ਈ: ਨੂੰ ਦਲ ਖ਼ਾਲਸੇ ਦੀ ਚੜ੍ਹਾਈ।

(ਅ) ਭਾਈ ਰਣਧੀਰ ਸਿੰਘ ਜੀ ਦਾ (੧੯੬੧ ਈ:) ਅਕਾਲ-ਚਲਾਣਾ। ਆਪ ਇਕ ਪਹੁੰਚੇ ਹੋਏ ਸਿੱਖ ਅਤੇ ਅਖੰਡ ਕੀਰਤਨੀ ਜਥੇ ਦੇ ਮੁਖੀ ਸਨ।

**ਅਪ੍ਰੈਲ ੧੭** ਸਿੰਘਾਂ ਨੇ ਦਿੱਲੀ 'ਤੇ ਧਾਵਾ ਬੋਲ ਪਹਾੜ ਗੰਜ ਕਬਜ਼ੇ ਹੇਠ ਕੀਤਾ (੧੭੬੬ ਈ:)।

**ਅਪ੍ਰੈਲ ੧੮** ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ਵੱਲੋਂ ਪਹਿਲੀ ਸਿੱਖ ਐਜੂਕੇਸ਼ਨ ਕਾਨਫਰੰਸ ਗੁੱਜਰਾਂਵਾਲੇ ੧੯੦੮ ਈ: ਵਿਚ ਕੀਤੀ ਗਈ।

**ਅਪ੍ਰੈਲ ੧੯** ਪੰਜਾਬ ਦੇ ਆਖਰੀ ਮਹਾਰਾਜਾ ਦਲੀਪ ਸਿੰਘ ਨੂੰ ਅੰਗਰੇਜ਼ ਸਰਕਾਰ ਦੇ ਹੁਕਮ ਨਾਲ ੧੮੫੪ ਈ: ਵਿਚ ਇੰਗਲੈਂਡ ਭੇਜਿਆ ਗਿਆ।

**ਅਪ੍ਰੈਲ ੨੦** ਕਸ਼ਮੀਰ ਵੱਲ ਖ਼ਾਲਸਾ ਫ਼ੌਜ ਦਾ ੧੮੧੬ ਈ: ਨੂੰ ਕੂਚ।

**ਅਪ੍ਰੈਲ ੨੧** ਗਦਰ ਪਾਰਟੀ ਦੀ ਸਥਾਪਨਾ ੧੯੧੩ ਈ: ਨੂੰ ਹੋਈ।

ਅਪ੍ਰੈਲ ੨੪ ਨਕਲੀ ਨਿਰੰਕਾਰੀ ਗੁਰਬਚਨ ਸਿੰਘ ਦਾ ਕਤਲ (੧੯੮੦ ਈ:) ਦਿੱਲੀ ਵਿਖੇ ਹੋਇਆ, ਜਿਸ ਦੀ ਸ਼ਹਿ 'ਤੇ ੧੩ ਬੇਗੁਨਾਹ ਸਿੱਖਾਂ ਨੂੰ ੧੩ ਅਪ੍ਰੈਲ, ੧੯੭੮ ਨੂੰ ਅੰਮ੍ਰਿਤਸਰ ਵਿਖੇ ਕਤਲ ਅਤੇ ੧੦੦ ਤੋਂ ਵੱਧ ਸਿੱਖਾਂ ਨੂੰ ਜ਼ਖਮੀ ਕੀਤਾ ਗਿਆ ਸੀ।

ਅਪ੍ਰੈਲ ੨੭ (ੳ) ਜੈਤੋ ਮੋਰਚੇ ਵਿਚ ਸਫਲਤਾ। ਜੈਤੋ ਮੋਰਚੇ ਵਿਚ ਕੁਲ ਮਿਲਾ ਕੇ ੧੫ ਸ਼ਹੀਦੀ ਜਥਿਆਂ ਨੇ ਭਾਗ ਲਿਆ ਸੀ (੧੯੨੫ ਈ:)।

(ਅ) ਦੇਸ਼ ਦੀ ਆਜ਼ਾਦੀ ਲਈ ਅਮਰੀਕਾ ਤੋਂ ਆਏ ਗਦਰ ਪਾਰਟੀ ਦੇ ਸੰਗਰਾਮੀਆਂ ਵਿਰੁੱਧ ਪਹਿਲਾ ਲਾਹੌਰ ਸਾਜਿਸ਼ ਕੇਸ਼ ੧੯੧੫ ਈ: ਵਿਚ ਰਜਿਸਟਰ ਕੀਤਾ ਗਿਆ। ਇਸ ਪਾਰਟੀ ਵਿਚ ਬਹੁ-ਗਿਣਤੀ ਸਿੱਖਾਂ ਦੀ ਸੀ। ਇਹ ਪਾਰਟੀ ਅਮਰੀਕਾ ਵਿਚ ਕਾਇਮ ਹੋਈ ਅਤੇ ਇਸਦਾ ਮਨੋਰਥ ਫ਼ੌਜਾਂ ਵਿਚ ਬਗ਼ਾਵਤ ਕਰਾ ਕੇ ਬਰਤਾਨਵੀ ਸਾਮਰਾਜ ਨੂੰ ਭਾਰਤ ਵਿਚੋਂ ਖ਼ਤਮ ਕਰਨਾ ਸੀ।

ਅਪ੍ਰੈਲ ੩੦ (ੳ) ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤ ਵੇਲੇ ਇਕ ਅਲੌਕਿਕ ਦ੍ਰਿਸ਼ ਵਾਪਰਿਆ। ਇਕ ਰੌਸ਼ਨੀ ਦਾ ਗੋਲਾ ਹਰਿਮੰਦਰ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਰਕਰਮਾ ਕਰਕੇ ਅੱਖੋਂ ਪਰ੍ਹੇ ਹੋ ਗਿਆ (੧੮੭੭ ਈ:)।

(ਅ) ਜੰਗ ਭੰਗਾਣੀ (ਹਿਮਾਚਲ ਪ੍ਰਦੇਸ਼)। ਜਮਨਾ ਕਿਨਾਰੇ ਪਾਉਂਟਾ ਸਾਹਿਬ ਤੋਂ ਅੱਗੇ ਭੰਗਾਣੀ ਦੇ ਸਥਾਨ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਹਾੜੀ ਰਾਜਿਆਂ ਨਾਲ ੧੬੮੮ ਈ: ਵਿਚ ਪਹਿਲੀ ਜੰਗ ਹੋਈ, ਜਿਸ ਵਿਚ ਗੁਰੂ ਸਾਹਿਬ ਨੇ ਵਿਜੈ ਪ੍ਰਾਪਤ ਕੀਤੀ। ਇਸ ਜੰਗ ਵਿਚ ਸਢੌਰੇ ਦੇ ਪੀਰ ਬੁੱਧੂ ਸ਼ਾਹ ਦੇ ਲੜਕੇ ਅਤੇ ੭੦੦ ਮੁਰੀਦ ਗੁਰੂ ਸਾਹਿਬ ਵੱਲੋਂ ਬੀਰਤਾ ਨਾਲ ਲੜੇ ਤੇ ਉਨ੍ਹਾਂ ਵਿਚੋਂ ਬਹੁਤ ਸਾਰੇ ਸ਼ਹੀਦ ਹੋਏ।

ਮਈ ੧ ਮਹਾਰਾਜਾ ਰਣਜੀਤ ਸਿੰਘ ਦੇ ਪ੍ਰਸਿੱਧ ਤੇ ਬਹਾਦਰ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਪਠਾਨਾਂ ਨਾਲ ਲੜਦੇ ਹੋਏ ਜਮਰੌਦ ਵਿਚ (੧੮੩੭ ਈ:) ਵਿਚ ਫੱਟੜ ਹੋ ਗਏ ਅਤੇ ਅਗਲੇ ਦਿਨ ਸ਼ਹੀਦੀ ਪਾ ਗਏ। ਸ੍ਰ: ਨਲਵਾ ਦਾ ਜਨਮ (੧੭੮੧ ਈ:) ਸਰਦਾਰ ਗੁਰਦਿਆਲ ਸਿੰਘ ਉੱਪਲ ਦੇ ਘਰ, ਮਾਤਾ ਧਰਮ ਕੌਰ ਜੀ ਦੀ ਕੁੱਖੋਂ ਗੁੱਜਰਾਂਵਾਲੇ ਹੋਇਆ। ਨੌਜਵਾਨ ਹੋਣ 'ਤੇ ਇਨ੍ਹਾਂ ਨੇ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਭਰਤੀ ਹੋ ਕੇ ਬਹਾਦਰੀ ਦੇ ਬੜੇ ਜੌਹਰ ਵਿਖਾਏ, ਜਿਸ ਕਰਕੇ ਮਹਾਰਾਜੇ ਨੇ ਇਨ੍ਹਾਂ ਨੂੰ ਕਸ਼ਮੀਰ, ਹਜ਼ਾਰਾ ਤੇ ਪਿਸ਼ਾਵਰ ਦਾ ਗਵਰਨਰ (ਹਾਕਮ) ਸਥਾਪਿਤ ਕੀਤਾ। ਸਰਹੱਦੀ ਪਠਾਣ ਹੁਣ ਤੱਕ ਨਲਵਾ ਦੇ ਨਾਂ ਤੋਂ ਭੈਅ ਖਾਂਦੇ ਹਨ।

ਮਈ ੨ ਸਕੰਦਰ- ਬਲਦੇਵ ਸਿੰਘ ਪੈਕਟ ੧੯੪੦ ਈ: ਨੂੰ ਹੋਇਆ।

ਮਈ ੩ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਜਨਮ (੧੭੧੮ ਈ:)।

ਮਈ ੪ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਦਾ ਜਨਮ (ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਪੁੱਤਰ ਸਨ) ਮਾਤਾ ਸੁੰਦਰੀ ਜੀ ਦੀ ਕੁੱਖੋਂ ੧੬੮੬ ਈ: ਨੂੰ ਪਾਉਂਟਾ ਸਾਹਿਬ ਵਿਖੇ ਹੋਇਆ। ਆਪ ਅਣਖੀਲੇ, ਜੰਗਜੂ ਤੇ ਸੁੰਦਰ ਜਵਾਨ ਸਨ। ੨੨ ਦਸੰਬਰ, ੧੭੦੪ ਈ: ਨੂੰ ਚਮਕੌਰ ਸਾਹਿਬ ਦੀ ਜੰਗ ਵਿਚ ਅਨੇਕਾਂ ਵੈਰੀਆਂ ਦਾ ਮੁਕਾਬਲਾ ਕਰਕੇ ਸ਼ਹੀਦ ਹੋਏ।

ਮਈ ੫ (ੳ) ਪ੍ਰਕਾਸ਼ ਦਿਵਸ- ਸ੍ਰੀ ਗੁਰੂ ਅਮਰਦਾਸ ਜੀ (੧੪੭੯ ਈ:)।

(ਅ) ਕੰਵਰ ਨੌਨਿਹਾਲ ਸਿੰਘ ਨੇ ਪਿਸ਼ਾਵਰ ਉਤੇ ਕਬਜ਼ਾ ਕਰਕੇ ਬਾਲਾ ਹਿਸਾਰ ਦੇ ਕਿਲ੍ਹੇ ਉੱਤੇ ਖ਼ਾਲਸਾਈ ਨਿਸ਼ਾਨ ਝੁਲਾਇਆ ਤੇ ਉਸਦਾ ਨਾਮ ਸੁਮੇਰਗੜ੍ਹ ਰੱਖਿਆ। (੧੮੩੪ ਈ:)।

ਮਈ ੬ (ੳ) ਬਾਬਾ ਬੀਰ ਸਿੰਘ ਨੌਰੰਗਾਬਾਦ- ਸਿੱਖ ਰਾਜ ਸਮੇਂ ਦੇ ਮਹਾਨ ਸੰਤ ਤੇ ਉੱਚ ਪਾਏ, ਦੀ ਸ਼ਖ਼ਸੀਅਤ, ਜਿਨ੍ਹਾਂ ਦਾ ਕਤਲ ਰਾਜਾ ਹੀਰਾ ਸਿੰਘ ਡੋਗਰੇ ਨੇ ਲਾਹੌਰ ਦੀ ਫ਼ੌਜ ਭੇਜ ਕੇ ਬੜੀ ਬੇਦਰਦੀ ਨਾਲ ਕਰਵਾਇਆ (੧੮੪੫ ਈ:)।

(ਅ) ਪਿਸ਼ਾਵਰ ੧੮੩੪ ਈ: ਨੂੰ ਖ਼ਾਲਸਾ ਰਾਜ ਵਿਚ ਪੂਰੀ ਤਰ੍ਹਾਂ ਸ਼ਾਮਲ ਕੀਤਾ ਗਿਆ।

ਮਈ ੧੦ (ੳ) ਕਾਂਗਰਸ ਵੱਲੋਂ ਆਰੰਭ ਕੀਤੀ ਸਿਵਲ ਨਾ-ਫ਼ੁਰਮਾਨੀ ਲਹਿਰ ਵਿਚ ਹਿੱਸਾ ਲੈ ਰਹੇ ਪਠਾਣਾਂ 'ਤੇ ਕਿਸਾਖਾਨੀ ਬਾਜ਼ਾਰ (ਪਿਸ਼ਾਵਰ) ਵਿਚ ਅੰਗਰੇਜ਼ ਸਰਕਾਰ ਨੇ ਗੋਲੀ ਚਲਾਈ, ਜਿਸ ਕਾਰਨ ਸਾਰੇ ਪਾਸੇ ਰੋਹ ਫੈਲ ਗਿਆ। ਪਠਾਣਾਂ ਨਾਲ ਹਮਦਰਦੀ ਕਰਦਿਆਂ ਉਨ੍ਹਾਂ ਦੀ ਹਿਮਾਇਤ ਲਈ ਮਾਸਟਰ ਤਾਰਾ ਸਿੰਘ ਜੀ ੧੦੦ ਅਕਾਲੀ ਸੂਰਮਿਆਂ ਦਾ ਜਥਾ ਲੈ ਕੇ ਸ੍ਰੀ ਅੰਮ੍ਰਿਤਸਰ ਤੋਂ ਪਿਸ਼ਾਵਰ ਨੂੰ ੧੦ ਮਈ, ੧੯੩੦ ਈ ਨੂੰ ਚੱਲ ਪਏ। ਮਾਸਟਰ ਜੀ ਨੂੰ ਲਾਹੌਰ ਪੁੱਜਣ 'ਤੇ ਗ੍ਰਿਫ਼ਤਾਰ ਕਰ ਲਿਆ ਗਿਆ ਸੀ ਅਤੇ ਜਥੇ ਦੇ ਬਾਕੀ ਸਿੰਘਾਂ ਨੂੰ ਜੇਹਲਮ ਦਰਿਆ ਦੇ ਪੁੱਲ 'ਤੇ ਮਾਰ-ਕੁਟਾਈ ਕਰਨ ਉਪਰੰਤ ਗ੍ਰਿਫ਼ਤਾਰ ਕਰ ਕੇ ਜੇਹਲਮ ਜੇਲ੍ਹ ਵਿਚ ਰੱਖਿਆ ਗਿਆ ਸੀ।

(ਅ) ਪੰਜਾਬੀ ਸੂਬਾ ਜ਼ਿੰਦਾਬਾਦ ਦਾ ਮੋਰਚਾ ਆਰੰਭ (੧੯੫੫ ਈ:)।

ਮਈ ੧੧ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੀ ਪੰਜ ਸੌ ਸਾਲਾ ਜਨਮ ਸ਼ਤਾਬਦੀ ਗੋਇੰਦਵਾਲ ਵਿਖੇ (੧੯੭੯ ਈ:) ਸਮੁੱਚੇ ਪੰਥ ਨੇ ਬੜੀ ਸ਼ਰਧਾ ਨਾਲ ਮਨਾਈ।

ਮਈ ੧੨ ਛਾਪੜ ਛੇੜੀ ਦੀ ਜੰਗ ੧੭੧੦ ਈ: ਨੂੰ ਹੋਈ। ਵਜੀਰ ਖ਼ਾਨ, ਜਿਸ ਨੇ ਸਾਹਿਬਜ਼ਾਦਿਆਂ

ਨੂੰ ਨੀਂਹਾਂ ਵਿਚ ਚਿਣਿਆ ਸੀ, ਦਾ ਕਤਲ ਹੋਇਆ।

ਮਈ ੧੫ ਲਾਹੌਰ 'ਤੇ ਸਿੰਘਾਂ ਦਾ ਕਬਜ਼ਾ (੧੭੬੫ ਈ:)।

ਮਈ ੧੬ (ੳ) ਮਿਸਲ ਭੰਗੀਆਂ – ਬਾਰਾਂ ਸਿੱਖ ਮਿਸਲਾਂ ਵਿਚੋਂ ਇਕ ਮਿਸਲ, ਜਿਸ ਨੂੰ ਸਰਦਾਰ ਛੱਜੂ ਸਿੰਘ ਪਿੰਡ ਪੰਜਵੜ, ਜ਼ਿਲ੍ਹਾ ਅੰਮ੍ਰਿਤਸਰ ਨੇ ੧੭੪੮ ਈ: ਵਿਚ ਕਾਇਮ ਕੀਤਾ। ਸਰਦਾਰ ਹਰੀ ਸਿੰਘ ਅਤੇ ਭੂਮਾ ਸਿੰਘ ਆਦਿ ਇਸ ਮਿਸਲ ਦੇ ਆਗੂਆਂ ਨੇ ੧੭੬੫ ਈ: ਵਿਚ ਲਾਹੌਰ 'ਤੇ ਕਬਜ਼ਾ ਕੀਤਾ। ਅੰਬਾਲਾ, ਫ਼ਿਰੋਜ਼ਪੁਰ ਅਤੇ ਅੰਮ੍ਰਿਤਸਰ ਦਾ ਕੁਝ ਇਲਾਕਾ ਵੀ ਇਸ ਮਿਸਲ ਦੇ ਅਧੀਨ ਸੀ।

(ਅ) ਮਹਾਰਾਣੀ ਜਿੰਦਾਂ (੧੮੪੮ ਈ:) ਬਨਾਰਸ ਵਿਚ ਨਜ਼ਰਬੰਦ।

ਮਈ ੧੭ ਨਿਰੰਕਾਰੀ ਲਹਿਰ ਦੇ ਮੋਢੀ ਬਾਬਾ ਦਿਆਲ ਜੀ ਦਾ ਜਨਮ (੧੭੮੩ ਈ:)।

ਮਈ ੧੯ ਕ੍ਰਿਪਾਨ ਦੀ ਆਜ਼ਾਦੀ (੧੯੧੯ ਈ:) – ਇਸ ਦਿਨ ਸਿੱਖਾਂ ਨੇ ਬਰਤਾਨਵੀ ਸਰਕਾਰ ਵੱਲੋਂ ਕ੍ਰਿਪਾਨ (ਸਿੰਘਾਂ ਦਾ ਧਾਰਮਿਕ ਚਿੰਨ੍ਹ) ਉੱਪਰ ਲਗਾਈ ਪਾਬੰਦੀ ਵਿਰੁੱਧ ਬਹੁਤ ਸਾਰੀਆਂ ਕੁਰਬਾਨੀਆਂ ਤੋਂ ਪਿੱਛੋਂ ਜਿੱਤ ਪ੍ਰਾਪਤ ਕੀਤੀ ਅਤੇ ਅੰਗਰੇਜ਼ ਸਰਕਾਰ ਨੇ ਸਿੱਖਾਂ ਉੱਤੇ ਭਾਰਤ ਤੇ ਬਰਮਾ ਵਿਚ ਸਮੇਤ ਹਥਿਆਰਬੰਦ ਸੈਨਾਵਾਂ ਦੇ ਕ੍ਰਿਪਾਨ 'ਤੇ ਲੱਗੀ ਪਾਬੰਦੀ ਹਟਾਈ।

ਮਈ ੨੦ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ੧੯੧੨ ਈ: ਨੂੰ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਲਿਖਣਾ ਆਰੰਭ ਕੀਤਾ।

ਮਈ ੨੨ (ੳ) ਪਾਉਂਟਾ ਸਾਹਿਬ ਵਿਖੇ ੧੯੬੪ ਈ: ਨੂੰ ੧੧ ਸਿੰਘ ਗੁਰਦੁਆਰਾ ਸਾਹਿਬ ਨੂੰ ਮਹੰਤਾਂ ਤੋਂ ਆਜ਼ਾਦ ਕਰਵਾਉਂਦੇ ਸ਼ਹੀਦੀਆਂ ਪਾ ਗਏ।

(ਅ) ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਫ਼ਤਹਿ ਕੀਤਾ (੧੭੧੦ ਈ:)।

ਮਈ ੩੦ (ੳ) ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹੀ ਪੰਜਵੀਂ ੧੬੦੬ ਈ: ਵਿਚ ਜਹਾਂਗੀਰ ਦੇ ਹੁਕਮ ਨਾਲ ਸ਼ਹੀਦ ਕੀਤੇ ਗਏ। ਗੁਰੂ ਸਾਹਿਬ ਨਾਮ ਬਾਣੀ ਦੇ ਬੋਹਿਥ ਹੋਣ ਕਰਕੇ ਆਪਣੇ ਸਮੇਂ ਦੇ ਅਦੁੱਤੀ ਧਾਰਮਿਕ ਆਗੂ ਸਨ। ਗੁਰੂ ਜੀ ਨੇ ੧੫੮੭ ਈ: ਵਿਚ ਸੰਤੋਖਸਰ, ੧੫੮੯ ਈ: ਵਿਚ ਸ੍ਰੀ ਹਰਿਮੰਦਰ ਸਾਹਿਬ, ੧੫੯੦ ਈ: ਵਿਚ ਦਰਬਾਰ ਸਾਹਿਬ ਤੇ ਸਰੋਵਰ ਤਰਨ ਤਾਰਨ, ੧੫੯੪ ਈ: ਵਿਚ ਕਰਤਾਰਪੁਰ (ਜਲੰਧਰ) ਵਸਾਇਆ ਅਤੇ ੧੬੦੪ ਈ: ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕੀਤੀ ਸੀ।

(ਅ) ਕਾਮਾਗਾਟਾਮਾਰੂ ਜਹਾਜ਼ (ਗੁਰੂ ਨਾਨਕ ਜਹਾਜ਼) - ਵੀਹਵੀਂ ਸਦੀ ਦੇ ਆਰੰਭ ਵਿਚ ਭਾਰਤਵਾਸੀ ਰੋਜ਼ਗਾਰ ਦੀ ਤਲਾਸ਼ ਵਿਚ ਪ੍ਰਦੇਸਾਂ ਨੂੰ ਗਏ। ਕਨੇਡਾ ਸਰਕਾਰ ਨੇ ਪੰਜਾਬੀਆਂ ਵਿਰੁੱਧ ਕਨੇਡਾ ਵਿਚ ਦਾਖ਼ਲੇ ਉਤੇ ਬੇਵਜ੍ਹਾ ਪਾਬੰਦੀਆਂ ਲਗਾ ਦਿੱਤੀਆਂ ਤੇ ਖਾਸ ਕਰਕੇ ਪੰਜਾਬੀਆਂ ਨੂੰ ਬਰਤਾਨਵੀ ਜਹਾਜ਼ਾਂ ਨੇ ਚੜ੍ਹਾਉਣ ਤੋਂ ਨਾਂਹ ਕਰ ਦਿੱਤੀ। ਬਾਬਾ ਗੁਰਦਿੱਤ ਸਿੰਘ (ਪਿੰਡ ਸਰਹਾਲੀ) ਨੇ, ਜੋ ਕਲਕੱਤਾ ਤੇ ਮਲਾਇਆ ਆਦਿ ਵਿਚ ਕਾਰੋਬਾਰ ਕਰਦੇ ਸਨ, ਇਕ ਜਾਪਾਨੀ ਕੰਪਨੀ ਤੋਂ ਕਾਮਾਗਾਟਾਮਾਰੂ ਜਹਾਜ਼ ਕਿਰਾਏ 'ਤੇ ਲਿਆ ਤੇ ਉਸ ਦਾ ਨਾਮ 'ਗੁਰੂ ਨਾਨਕ ਜਹਾਜ਼' ਰੱਖਿਆ। ੨੩ ਮਈ, ੧੯੧੪ ਈ: ਨੂੰ ਇਹ ਜਹਾਜ਼ ਆਪਣੇ ੩੭੬ ਮੁਸਾਫ਼ਰਾਂ ਨੂੰ ਲੈ ਕੇ ਕਨੇਡਾ ਦੀ ਵੈਨਕੋਵਰ ਬੰਦਰਗਾਹ 'ਤੇ ਜਾ ਪੁੱਜਿਆ। ਮੁਸਾਫ਼ਰਾਂ ਨੂੰ ਜਹਾਜ਼ ਤੋਂ ਉਤਰਨ ਨਾ ਦਿੱਤਾ ਗਿਆ ਅਤੇ ਜਹਾਜ਼ ਨੂੰ ਵਾਪਸ ਮੁੜਨਾ ਪਿਆ (੧੯੧੪ ਈ:)।

(ੲ) ਬੇਦੀ ਕਰਤਾਰ ਸਿੰਘ ਨੇ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ, ੧੯੨੪ ਈ: ਨੂੰ ਖ਼ਿਮਾ ਮੰਗੀ।

ਜੂਨ ੧

(ੳ) ਛੋਟਾ ਘੱਲੂਘਾਰਾ - ਤਕਰੀਬਨ ਇਕ ਮਹੀਨਾ ਕਾਹਨੂੰਵਾਨ ਛੰਭ ਵਿਚ ਸਿੰਘ ਮੁਗ਼ਲਾਂ ਦਾ ਟਾਕਰਾ ਕਰਦੇ ਰਹੇ। ੧੦ ਹਜ਼ਾਰ ਦੇ ਕਰੀਬ ਸਿੰਘਾਂ ਨੇ ਸ਼ਹੀਦੀਆਂ ਪਾਈਆਂ। ਲਖਪਤ ਰਾਏ ਤੇ ਯਹੀਆ ਖ਼ਾਨ ਨੇ ਇਸ ਦਿਨ ਹਮਲਾ ਕੀਤਾ ਸੀ (੧੭੪੬ ਈ:)। ਲਖਪਤ ਰਾਏ, ਯਹੀਆ ਖ਼ਾਨ ਦੀ ਆਗਿਆ ਨਾਲ ਆਪਣੇ ਭਰਾ, ਜਸਪਤ ਰਾਏ ਦੇ ਕਤਲ ਦਾ ਬਦਲਾ ਲੈਣ ਲਈ ਸਿੱਖਾਂ ਦਾ ਖੁਰਾ-ਖੋਜ ਮਿਟਾਉਣਾ ਚਾਹੁੰਦਾ ਸੀ। ਇਸ ਕਾਜ ਵਿਚ ਯਹੀਆ ਖ਼ਾਨ ਨੇ ਵੀ ਉਸ ਨੂੰ ਹੱਲਾ-ਸ਼ੇਰੀ ਦਿੱਤੀ ਸੀ, ਕਿਉਂਕਿ ਉਸਦੀ ਦ੍ਰਿਸ਼ਟੀ ਵਿਚ ਸਿੱਖ ਮੁਗ਼ਲ ਰਾਜ ਲਈ ਬੜਾ ਵੱਡਾ ਖ਼ਤਰਾ ਸਨ।

(ਅ) ਅਕਾਲੀ ਅਖ਼ਬਾਰ - ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੁਖੀਆਂ ਨੇ ਸਿੱਖਾਂ ਦੇ ਹੱਕਾਂ ਦੀ ਰਾਖੀ ਅਤੇ ਸਰਕਾਰੀ ਕੂੜ-ਪ੍ਰਚਾਰ ਦਾ ਮੁਕਾਬਲਾ ਕਰਨ ਹਿਤ ਲਾਹੌਰ ਤੋਂ ੧੯੨੦ ਈ: ਵਿਚ ਇਹ ਰੋਜ਼ਾਨਾ ਪੰਜਾਬੀ ਅਖ਼ਬਾਰ ਜਾਰੀ ਕੀਤਾ।

ਜੂਨ ੨

ਮਹਾਰਾਜਾ ਰਣਜੀਤ ਸਿੰਘ ਨੇ ਕਈ ਸਾਲਾਂ ਦੇ ਲੜਾਈ ਝਗੜਿਆਂ ਤੋਂ ਬਾਅਦ ੧੮੧੮ ਈ: ਵਿਚ ਮੁਲਤਾਨ ਦਾ ਕਿਲ੍ਹਾ ਜਿੱਤ ਕੇ ਸੂਬਾ ਮੁਲਤਾਨ ਨੂੰ ਆਪਣੇ ਰਾਜ ਵਿਚ ਸ਼ਾਮਲ ਕੀਤਾ।

ਜੂਨ ੩

ਮਨਸੂਬਾ ਬਣਾ ਕੇ ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਸ੍ਰੀ ਦਰਬਾਰ ਸਾਹਿਬ 'ਤੇ ਟੈਂਕਾਂ ਨਾਲ ਹਮਲਾ ਕਰਕੇ ਕੁਕਰਮ ਕਮਾਇਆ (੧੯੮੪ ਈ:)। ਸ੍ਰੀ

ਅਕਾਲ ਤਖ਼ਤ ਸਾਹਿਬ ਢਹਿ-ਢੇਰੀ ਕਰ ਦਿੱਤਾ। ਹਜ਼ਾਰਾਂ ਸਿੰਘ ਸ਼ਹੀਦ ਹੋਏ। ਸਾਰਾ ਸਿੱਖ ਜਗਤ ਰੋਹ ਵਜੋਂ ਉੱਠ ਖਲੋਤਾ। ਕਈਆਂ ਪਦਮ-ਭੂਸ਼ਨ ਛੱਡੇ। ਕਈਆਂ ਅਹੁਦੇ ਤਿਆਗੇ। ਕਈ ਸਿੱਖ-ਫ਼ੌਜੀ ਬੈਰਕਾਂ ਛੱਡ, ਸਿੱਧੇ ਸ੍ਰੀ ਦਰਬਾਰ ਸਾਹਿਬ ਦੀ ਰੱਖਿਆ ਲਈ ਉੱਠ ਦੌੜੇ। ਹਜ਼ਾਰਾਂ ਨੇ ਗ੍ਰਿਫ਼ਤਾਰੀ ਦਿੱਤੀ। ਇੰਦਰਾ ਨੇ ੩੧ ਅਕਤੂਬਰ, ੧੯੮੪ ਵਿਚ ਹੀ ਕੀਤੇ ਦੀ ਸਜ਼ਾ ਪਾਈ।

ਜੂਨ ੬ (ੳ) ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ੧੬੨੮ ਈ: ਵਿਚ ਅੰਮ੍ਰਿਤਸਰ ਦੀ ਪਹਿਲੀ ਜੰਗ ਜਿੱਤੀ।

(ਅ) ਪਿਆਰੇ ਭਾਈ ਮੋਹਕਮ ਸਿੰਘ (ਦਵਾਰਕਾ ਨਿਵਾਸੀ) ਜੀ ਦਾ ਜਨਮ (੧੬੬੩ ਈ:) ਭਾਈ ਤੀਰਥ ਚੰਦ ਛੀਂਬੇ ਦੇ ਘਰ ਮਾਤਾ ਦੇਵ ਬਾਈ ਦੀ ਕੁੱਖੋਂ ਹੋਇਆ। ਇਨ੍ਹਾਂ ਚਮਕੌਰ ਦੀ ਗੜ੍ਹੀ ਵਿਚ ਜੂਝਦਿਆਂ ਸ਼ਹੀਦੀ ਪਾਈ (੧੭੦੪ ਈ:)।

(ੲ) ਬਹਿਰਾਮ ਪੁਰ ਦੀ ਲੜਾਈ - ਬਾਬਾ ਬੰਦਾ ਸਿੰਘ ਬਹਾਦਰ ਅਤੇ ਬਹਾਦਰਸ਼ਾਹ ਦੇ ਵਿਚਕਾਰ ੧੭੧੧ ਈ: ਵਿਚ ਹੋਈ। ਇਸ ਵਿਚ ਬੰਦਾ ਸਿੰਘ ਬਹਾਦਰ ਨੇ ਵਿਜੈ ਪ੍ਰਾਪਤ ਕੀਤੀ।

ਜੂਨ ੮ ਦਿੱਲੀ ਦਾ ਤਖ਼ਤ ਪ੍ਰਾਪਤ ਕਰਨ ਲਈ ਜਾਜੋਂ (ਆਗਰੇ) ਦੇ ਮੁਕਾਮ 'ਤੇ ਔਰੰਗਜ਼ੇਬ ਦੇ ਪੁੱਤਰ ਸ਼ਹਿਜ਼ਾਦਾ ਤਾਰਾ ਆਜ਼ਮ ਅਤੇ ਮੁਅਜ਼ਮ (ਬਹਾਦਰ ਸ਼ਾਹ) ਵਿਚਕਾਰ ਲੜਾਈ ਹੋਈ, ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਖਸ਼ੇ ਤੀਰ ਨਾਲ ਤਾਰਾ ਆਜ਼ਮ ਮਾਰਿਆ ਗਿਆ। ਇਸ ਤੀਰ ਦੀ ਨੋਕ ਉਤੇ ਸੋਨਾ ਲੱਗਿਆ ਸੀ। ਇਸ ਦਿਨ ਬਹਾਦਰ ਸ਼ਾਹ ਦੀ ਜਿੱਤ ਹੋਈ (੧੭੦੭ ਈ:)।

ਜੂਨ ੯ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਪੁੱਤਰ ਅਜੈ ਸਿੰਘ ਨੂੰ ਕੁਝ ਚੋਣਵੇਂ ਸਾਥੀਆਂ ਸਮੇਤ ਬਾਦਸ਼ਾਹ ਫਰੁਖ਼ਸੀਅਰ ਦੇ ਹੁਕਮ ਨਾਲ ੧੭੧੬ ਈ: ਵਿਚ ਦਿੱਲੀ ਵਿਚ ਮਹਿਰੌਲੀ ਵਿਖੇ ਬੜੀ ਬੇਰਹਿਮੀ ਨਾਲ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ।

ਜੂਨ ੧੦ (ੳ) ਗਿਆਨੀ ਕਰਤਾਰ ਸਿੰਘ ਜੀ ਦਾ ਅਕਾਲ-ਚਲਾਣਾ (੧੯੭੪ ਈ:) ਪਟਿਆਲੇ ਵਿਖੇ ਹੋਇਆ।

(ਅ) ਨਕਲੀ ਨਿਰੰਕਾਰੀਆਂ ਵਿਰੁੱਧ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ੧੯੭੮ ਈ: ਨੂੰ ਹੁਕਮਨਾਮਾ ਜਾਰੀ ਹੋਇਆ, ਜਿਸ ਅਨੁਸਾਰ ਸਿੱਖਾਂ ਨੂੰ ਆਦੇਸ਼ ਦਿੱਤਾ ਗਿਆ ਕਿ ਨਿਰੰਕਾਰੀ ਸਿੱਖ ਪੰਥ ਦਾ ਹਿੱਸਾ ਨਹੀਂ ਅਤੇ ਉਨ੍ਹਾਂ ਨਾਲ ਕੋਈ ਸਿੱਖ ਕਿਸੇ ਪ੍ਰਕਾਰ ਦਾ ਮੇਲ ਨਾ ਰੱਖੇ।

ਜੂਨ ੧੨ ਮਹਾਰਾਣੀ ਚੰਦ ਕੌਰ ਦਾ ਕਤਲ (੧੮੪੨ ਈ:)।

ਜੂਨ ੧੪ ਜਨਮ-ਦਿਵਸ ਸਾਹਿਬਜ਼ਾਦਾ ਬਾਬਾ ਫ਼ਤਹਿ ਸਿੰਘ ਜੀ (੧੬੯੮ ਈ:)। ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਪੁੱਤਰ ਸਨ। ੨੭ ਦਸੰਬਰ, ੧੭੦੪ ਈ: (੧੩ ਪੋਹ ਸੰਮਤ ੧੭੬੧) ਨੂੰ ਆਪ ਛੇ ਸਾਲ ਦੀ ਆਯੂ ਵਿਚ, ਵਜੀਰ ਖ਼ਾਨ ਸੂਬਾ ਸਰਹਿੰਦ ਦੇ ਹੁਕਮ ਨਾਲ ਜਿਊਂਦੇ ਹੀ ਨੀਂਹ ਵਿਚ ਚਿਣਾ ਦਿੱਤੇ ਗਏ।

ਜੂਨ ੧੭ (ੳ) ਬਿਦਰ ਨਿਵਾਸੀ ਭਾਈ ਜਮਨੇ ਨਾਈ ਦੇ ਘਰ, ਮਾਤਾ ਸੋਨਾ ਬਾਈ ਦੇ ਉਦਰ ਤੋਂ ੧੬੬੨ ਈ: ਵਿਚ ਭਾਈ ਸਾਹਿਬ ਚੰਦ ਜੀ ਦਾ ਜਨਮ ਹੋਇਆ। ੧੬੯੯ ਈ: ਵਿਚ ਦਸਮੇਸ਼ ਪਿਤਾ ਤੋਂ ਅੰਮ੍ਰਿਤ ਛਕ ਕੇ ਸਿੰਘ ਪਦ ਧਾਰਨ ਕੀਤਾ, ੧੭੦੪ ਈ: ਦੇ ਧਰਮ-ਯੁੱਧ ਵਿਚ ਚਮਕੌਰ ਸਾਹਿਬ ਵਿਖੇ ਸ਼ਹੀਦ ਹੋਏ। ਇਨ੍ਹਾਂ ਨੇ ਅੰਮ੍ਰਿਤ ਛਕਣ ਤੋਂ ਪਹਿਲਾਂ ਵੀ ਧਰਮ-ਯੁੱਧਾਂ ਵਿਚ ਹਿੱਸਾ ਲਿਆ ਸੀ। ੧੬੮੮ ਈ: ਵਿਚ ਭੰਗਾਣੀ ਦੇ ਜੰਗ ਵਿਚ ਇਨ੍ਹਾਂ ਨੇ ਵੱਡੀ ਬੀਰਤਾ ਦਿਖਾਈ, ਜਿਸਦਾ ਜ਼ਿਕਰ ਬਚਿੱਤ੍ਰ ਨਾਟਕ ਦੇ ਅੱਠਵੇਂ ਅਧਿਆਇ ਵਿਚ ਦਸਮੇਸ਼ ਪਿਤਾ ਨੇ ਆਪ ਕੀਤਾ ਹੈ।

(ਅ) ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੇ ਸਰੋਵਰ ਦੀ ਕਾਰ ਸੇਵਾ (ਸਫ਼ਾਈ) ੧੯੨੩ ਈ: ਵਿਚ ਹੋਈ। ਪੰਜਾਂ ਪਿਆਰਿਆਂ ਨੇ ਸੋਨੇ ਦੀਆਂ ਕਹੀਆਂ ਤੇ ਚਾਂਦੀ ਦੇ ਬਾਟਿਆਂ ਵਿਚ ਪਹਿਲੀ ਗਾਰ ਕੱਢੀ। ਪੰਜਾਂ ਪਿਆਰਿਆਂ ਦੇ ਟੱਕ ਲਾਉਣ ਪਿੱਛੋਂ ਸਭ ਸ਼ਰਧਾਲੂਆਂ, ਅਮੀਰਾਂ, ਗਰੀਬਾਂ, ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਨੇ ਮਿਲ ਕੇ ਕਾਰ-ਸੇਵਾ ਕੀਤੀ।

ਜੂਨ ੧੯ (ੳ) ਪ੍ਰਕਾਸ਼ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (੧੫੯੫ ਈ:)।

(ਅ) ਪੰਜ ਗਦਰੀ ਬਾਬਿਆਂ ਨੂੰ ੧੯੧੯ ਈ: ਨੂੰ ਫਾਂਸੀ ਚੜ੍ਹਾਇਆ ਗਿਆ।

(ੲ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਚੋਣ ੧੯੨੫ ਈ: ਨੂੰ ਹੋਈ ਜਿਸ ਵਿਚ ਪਹਿਲੀ ਵਾਰੀ ਬੀਬੀਆਂ ਨੂੰ ਵੋਟ ਦੇਣ ਦਾ ਹੱਕ ਦਿੱਤਾ ਗਿਆ।

ਜੂਨ ੨੪ ਮਾਸਟਰ ਤਾਰਾ ਸਿੰਘ ਦਾ ਜਨਮ (੧੮੮੧ ਈ:) ਹੋਇਆ।

ਜੂਨ ੨੮ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦਾ (੧੮੩੯ ਈ:) ਅਕਾਲ-ਚਲਾਣਾ। ਆਪ ਪੰਜਾਬ ਦੇ ਪਹਿਲੇ ਸਿੱਖ ਮਹਾਰਾਜਾ ਸਨ, ਜਿਨ੍ਹਾਂ ਬਿਨਾਂ ਵਿਤਕਰੇ ੪੦ ਸਾਲ ਰਾਜ ਕਮਾਇਆ। ਹਿੰਦੂ ਮੁਸਲਮਾਨ ਸਭ ਸੁਖੀ ਸਨ। ੧੭੯੯ ਈ: ਵਿਚ ਉਨ੍ਹਾਂ ਨੇ ਲਾਹੌਰ ਦੇ ਕਿਲ੍ਹੇ 'ਤੇ ਕਬਜ਼ਾ ਕੀਤਾ, ਆਲੇ-ਦੁਆਲੇ ਦਾ ਸਾਰਾ ਪੰਜਾਬ, ਕਸ਼ਮੀਰ, ਮੁਲਤਾਨ, ਕਾਂਗੜਾ ਅਤੇ ਅਟਕ ਪਾਰ ਦਾ ਇਲਾਕਾ ਖ਼ਾਲਸਾ ਰਾਜ ਵਿਚ

ਸ਼ਾਮਲ ਕੀਤਾ। ਉਨ੍ਹਾਂ ਦੇ ਜਿਉਂਦਿਆਂ ਕਿਸੇ ਨੂੰ ਵੀ ਪੰਜਾਬ ਵੱਲ ਅੱਖ ਚੁੱਕਣ ਦੀ ਜੁਰਅਤ ਨਾ ਹੋਈ।

ਜੂਨ ੨੯ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਤਸ਼ਾਹੀ ਛੇਵੀਂ ਤਖ਼ਤ 'ਤੇ ਬਿਰਾਜੇ ਅਤੇ ਮੀਰੀ-ਪੀਰੀ ਦੀਆਂ ਦੋ ਕ੍ਰਿਪਾਨਾਂ ਪਹਿਨੀਆਂ (੧੬੦੬ ਈ:)।

ਜੂਨ ੩੦ ਰਾਜਾ ਕਰਮ ਸਿੰਘ ਪਟਿਆਲਾ ਦੀ ਗੱਦੀ-ਨਸ਼ੀਨੀ (੧੮੧੩ ਈ:)।

ਜੁਲਾਈ ੧ ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ (੧੭੪੫ ਈ:)। ਉਨ੍ਹਾਂ ਦੇ ਸਿਰ ਦੀ ਖੋਪਰੀ ਲਾਹੀ ਗਈ ਪਰ ਉਨ੍ਹਾਂ ਨੂੰ ਖੁਸ਼ੀ ਸੀ ਕਿ ਉਸਦੇ ਪਾਵਨ ਕੇਸ ਤਾਂ ਕਾਇਮ ਰਹਿ ਗਏ।

ਜੁਲਾਈ ੪ ਮਹਾਰਾਜਾ ਰਣਜੀਤ ਸਿੰਘ ਦਾ ਕਸ਼ਮੀਰ ਉੱਤੇ ਕਬਜ਼ਾ (੧੮੧੯ ਈ:)।

ਜੁਲਾਈ ੬ ਪੰਡਤ ਜਵਾਹਰ ਲਾਲ ਨਹਿਰੂ ਨੇ ਕਲਕੱਤਾ ਵਿਖੇ ਹੋਏ ਕਾਂਗਰਸ ਵਰਕਿੰਗ ਕਮੇਟੀ ਦੇ ਇਜਲਾਸ ਵਿਚ ੧੯੪੬ ਈ: 'ਚ ਸਿੱਖਾਂ ਨੂੰ ਯਕੀਨ ਦਿਵਾਇਆ ਕਿ ਆਜ਼ਾਦ ਹਿੰਦੁਸਤਾਨ ਵਿਚ ਐਸਾ ਇਕ ਖਿੱਤਾ ਬਣਾਉਣ ਦਾ ਜ਼ਰੂਰ ਉਪਰਾਲਾ ਕੀਤਾ ਜਾਵੇਗਾ, ਜਿੱਥੇ ਸਿੱਖ ਮਹਿਸੂਸ ਕਰ ਸਕਣ ਕਿ ਉਨ੍ਹਾਂ ਨੂੰ ਹਰ ਪ੍ਰਕਾਰ ਦੀ ਆਜ਼ਾਦੀ ਹੈ।

ਜੁਲਾਈ ੭ (ੳ) ਪ੍ਰਕਾਸ਼-ਦਿਵਸ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ (੧੬੫੬ ਈ:)।

(ਅ) ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਸੱਸ ਸਦਾ ਕੌਰ ਦੀ ਸਹਾਇਤਾ ਨਾਲ ਲਾਹੌਰ ਉਤੇ ੧੭੯੯ ਈ: ਵਿਚ ਕਬਜ਼ਾ ਕੀਤਾ। ਥੋੜ੍ਹੇ ਸਮੇਂ ਬਾਅਦ ਹੀ ਆਪ ਪੰਜਾਬ ਦੇ ਮਹਾਰਾਜਾ ਬਣ ਗਏ।

(ੲ) ਗੁਰਦੁਆਰਾ ਕਾਨੂੰਨ- ਗੁਰਦੁਆਰਿਆਂ ਨੂੰ ਬਦਚਲਣ ਪੁਜਾਰੀਆਂ ਦੇ ਹੱਥੋਂ ਛੁਡਾਉਣ ਲਈ, ਸਿੱਖਾਂ ਨੇ ੫ ਸਾਲ ਲਗਾਤਾਰ ਜੱਦੋ-ਜਹਿਦ ਕੀਤੀ। ਅਨੇਕ ਕੁਰਬਾਨੀਆਂ ਦਿੱਤੀਆਂ, ਲਾਠੀਆਂ ਝੱਲੀਆਂ, ਗੋਲੀਆਂ ਖਾਧੀਆਂ, ਤਦ ਗੁਰਦੁਆਰਾ ਪ੍ਰਬੰਧ ਸੁਧਾਰ ਅਰਥਾਤ ਅਕਾਲੀ ਲਹਿਰ ਸਫ਼ਲ ਹੋਈ। ਪੰਜਾਬ ਲੈਜਿਸਲੇਟਿਵ ਕੌਂਸਲ ਵਿਚ ੧੯੨੫ ਈ: ਨੂੰ ਗੁਰਦੁਆਰਾ ਐਕਟ ਇਸ ਦਿਨ ਪਾਸ ਹੋਇਆ ਅਤੇ ਗੁਰਦੁਆਰਿਆਂ ਦਾ ਪ੍ਰਬੰਧ ਪੰਥਕ ਜਥੇਬੰਦੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਨੂੰ ਸੌਂਪਿਆ ਗਿਆ।

ਜੁਲਾਈ ੯ (ੳ) ਅਕਾਲ ਤਖ਼ਤ ਸਾਹਿਬ ਦੀ ਨੀਂਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਹੱਥੀਂ ਰੱਖੀ (੧੬੦੬ ਈ:)। ਇਤਨੀ ਸੰਭਾਲ ਰੱਖੀ ਕਿ ਕਿਸੇ ਮਜ਼ਦੂਰ-ਮਿਸਤਰੀ ਦਾ ਹੱਥ ਨਾ ਲੱਗੇ। ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੇ ਰਲ ਕੇ ਉਸਾਰਿਆ।

(ਅ) ਮਹਾਰਾਜਾ ਰਿਪੁਦਮਨ ਸਿੰਘ ਨੂੰ ਨਾਭੇ ਦੀ ਗੱਦੀ ਤੋਂ ਉਤਾਰ ਕੇ ਡੇਹਰਾਦੂਨ ਵਿਚ ਨਜ਼ਰਬੰਦ ਕੀਤਾ ਗਿਆ। ਇਸ ਅਨਿਆਂ ਵਿਰੁੱਧ ਰੋਸ ਪ੍ਰਗਟ ਕਰਨ ਲਈ ਸਿੱਖ ਪੰਥ ਵੱਲੋਂ ਧਾਰਮਿਕ ਦੀਵਾਨ, ਅਖੰਡ ਪਾਠ ਅਤੇ ਅਰਦਾਸ ਕਰਨ ਦਾ ਸਿਲਸਿਲਾ ਸ਼ੁਰੂ ਹੋਇਆ, ਜਿਸ ਨੇ ਮਗਰੋਂ ਜੈਤੋ ਦੇ ਮੋਰਚੇ ਨੂੰ ਜਨਮ ਦਿੱਤਾ (੧੯੨੩ ਈ:)।

ਜੁਲਾਈ ੧੨ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਤੋਂ ਪਾਬੰਦੀ ਉੱਠੀ (੧੯੫੫ ਈ:)।

ਜੁਲਾਈ ੧੭ ਸਰਦਾਰ ਤੇਜਾ ਸਿੰਘ ਸਮੁੰਦਰੀ - ਗੁਰਦੁਆਰਾ ਸੁਧਾਰ ਲਹਿਰ ਸਮੇਂ ਪੰਥ ਦੇ ਮੁਖੀ ਆਗੂਆਂ ਵਿਚੋਂ ਇਕ ਸਨ। ਲਾਹੌਰ ਕਿਲ੍ਹੇ ਵਿਚ ਲੰਬੀ ਕੈਦ ਦੀਆਂ ਸਖ਼ਤੀਆਂ ਕਾਰਣ ੧੭ ਜੁਲਾਈ, ੧੯੨੬ ਈ: ਨੂੰ ਸ਼ਹੀਦ ਹੋਏ। ੧੮ ਜੁਲਾਈ ਨੂੰ ਆਪ ਦਾ ਅੰਤਮ-ਸਸਕਾਰ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਦੀ ਇਮਾਰਤ ਦਾ ਨਾਂ ਉਨ੍ਹਾਂ ਦੀ ਯਾਦਗਾਰ ਵਜੋਂ, ਤੇਜਾ ਸਿੰਘ ਸਮੁੰਦਰੀ ਹਾਲ ਰੱਖਿਆ ਗਿਆ।

ਜੁਲਾਈ ੨੧ ੧੯੨੫ ਈ: ਨੂੰ ਨਾਭੇ ਦੇ ਅਧਿਕਾਰੀਆਂ ਨੇ ਗੁਰਦੁਆਰਾ ਗੰਗਸਰ ਜੈਤੋ ਤੋਂ ਪੁਲਿਸ ਤੇ ਫ਼ੌਜ ਵਾਪਸ ਬੁਲਾ ਕੇ ਗੁ: ਗੰਗਾਸਰ ਅਤੇ ਗੁ: ਟਿੱਬੀ ਸਾਹਿਬ ਨੂੰ ਆਜ਼ਾਦ ਕਰ ਦਿੱਤਾ ਅਤੇ ਸਾਰੇ ਅਕਾਲੀ ਕੈਦੀਆਂ ਦੀ ਰਿਹਾਈ ਦਾ ਐਲਾਨ ਵੀ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਭੇਜੇ ਗਏ ਵਿਸ਼ੇਸ਼ ਜਥੇ ਨੇ ਗੁਰਦੁਆਰਾ ਗੰਗਸਰ ਤੋਂ ਪੁਲਿਸ ਹਟਾਏ ਜਾਣ ਮਗਰੋਂ ਗੁਰਦੁਆਰਾ ਸਾਹਿਬ ਪੁੱਜ ਕੇ ਅਖੰਡ-ਪਾਠ ਆਰੰਭ ਕੀਤਾ।

ਜੁਲਾਈ ੨੩ (ੳ) ਬਾਬਾ ਅਟੱਲ ਰਾਇ ਜੀ ਦਾ ਅਕਾਲ-ਚਲਾਣਾ (੧੬੨੮ ਈ:)। ਆਪ ਜੀ ਦੀ ਯਾਦਗਾਰ ਦੇਹੁਰਾ ਬਾਬਾ ਅਟੱਲ ਰਾਇ ਸਾਹਿਬ, ਅੰਮ੍ਰਿਤਸਰ ਸ਼ਹਿਰ ਵਿਚ ਸਭ ਤੋਂ ਉੱਚਾ ਬੁਰਜ ਹੈ। ਬਾਬਾ ਅਟੱਲ ਪੱਕੀਆਂ ਪਕਾਈਆਂ ਘੱਲ, ਦੀ ਕਹਾਵਤ ਮਸ਼ਹੂਰ ਹੈ। ਇਥੇ ਅਤੁੱਟ ਲੰਗਰ ਵਰਤੀਂਦਾ ਹੈ। ਆਪ ਦਾ ਜਨਮ ਗੁਰੂ ਕੇ ਮਹਿਲੀਂ, ਮਾਤਾ ਮਹਾਂ ਦੇਵੀ ਜੀ ਦੀ ਕੁੱਖੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ੧੬੧੯ ਈ: ਵਿਚ ਹੋਇਆ ਸੀ।

(ਅ) ਸਾਕਾ ਬਜ-ਬਜ ਘਾਟ (ਕਲਕੱਤਾ) ੧੯੧੪ ਈ: ਨੂੰ ਹੋਇਆ।

ਜੁਲਾਈ ੨੪ ਬਾਬਾ ਗੁਰਦਿੱਤ ਸਿੰਘ ਕਾਮਾਗਾਟਾਮਾਰੂ ਦਾ ਅਕਾਲ-ਚਲਾਣਾ (੧੯੫੪ ਈ:)।

ਜੁਲਾਈ ੨੭ (ੳ) ਜਨਮ ਦਿਵਸ ਸਾਹਿਬਜ਼ਾਦਾ ਬਾਬਾ ਜੋਰਾਵਰ ਸਿੰਘ ਜੀ - ਆਪ ਸ੍ਰੀ ਗੁਰੂ ਗੋਬਿੰਦ ਸਿੰਘ

ਜੀ ਦੇ ਸਪੁੱਤਰ ਸਨ। ਆਪ ਦਾ ਜਨਮ ੧੬੯੬ ਈ: ਨੂੰ ਮਾਤਾ ਜੀਤੋ ਜੀ ਦੀ ਕੁੱਖੋਂ ਅਨੰਦਪੁਰ ਸਾਹਿਬ ਵਿਖੇ ਹੋਇਆ। ੧੩ ਪੋਹ, ਸੰਮਤ ੧੭੬੧ (੨੭ ਦਸੰਬਰ, ੧੭੦੪ ਈ:) ਵਿਚ ਆਪ ਨੂੰ ਵਜ਼ੀਰ ਖ਼ਾਂ ਸੂਬਾ ਸਰਹਿੰਦ ਦੇ ਹੁਕਮ ਨਾਲ ਜਿਉਂਦਿਆਂ ਨੀਂਹਾਂ ਵਿਚ ਚਿਣਵਾ ਕੇ ਸ਼ਹੀਦ ਕੀਤਾ ਗਿਆ। ਸ਼ਹੀਦੀ ਅਸਥਾਨ ਦਾ ਨਾਮ. ਫ਼ਤਹਿਗੜ੍ਹ ਸਾਹਿਬ ਅਤੇ ਸਸਕਾਰ ਵਾਲੀ ਥਾਂ ਗੁਰਦੁਆਰਾ ਜੋਤੀ ਸਰੂਪ ਕਰਕੇ ਪ੍ਰਸਿੱਧ ਹੈ।

(ਅ) ਜੈਤੋ (ਨਾਭਾ) ਮੋਰਚਾ ਫ਼ਤਹਿ ਹੋਣ 'ਤੇ ਅਕਾਲੀ ਕੈਦੀ ਅੰਗਰੇਜ਼ ਹਕੂਮਤ ਦੀਆਂ ਜੇਲ੍ਹਾਂ ਵਿਚੋਂ ਰਿਹਾਅ ਹੋਣੇ ਆਰੰਭ ਹੋਏ (੧੯੨੫ ਈ:)।

**ਜੁਲਾਈ ੨੮** ਗਵਰਨਰ ਪੰਜਾਬ ਨੇ ਗੁਰਦੁਆਰਾ ਕਾਨੂੰਨ (੧੯੨੫ ਈ:) 'ਤੇ ਆਪਣੀ ਪ੍ਰਵਾਨਗੀ ਦੀ ਮੋਹਰ ਲਾਈ।

**ਜੁਲਾਈ ੩੧** ਸਰਦਾਰ ਊਧਮ ਸਿੰਘ ਨੂੰ ਲੰਡਨ ਵਿਖੇ ਫਾਂਸੀ ਚੜ੍ਹਾਇਆ ਗਿਆ (੧੯੪੦ ਈ:)।

**ਅਗਸਤ ੧** ਮਹਾਰਾਣੀ ਜਿੰਦਾਂ ਨੂੰ ਅੰਗਰੇਜ਼ਾਂ ਨੇ ੧੮੪੭ ਈ: ਵਿਚ ਸ਼ੇਖ਼ੂਪੁਰੇ ਦੇ ਕਿਲ੍ਹੇ ਵਿਚ ਕੈਦ ਕੀਤਾ। ਪਿਛੋਂ ਉਹ ਜਤਨ ਕਰਕੇ ਮਹਾਰਾਜਾ ਦਲੀਪ ਸਿੰਘ ਪਾਸ ਵਲੈਤ ਪਹੁੰਚੀ। ੧੮੬੩ ਈ: ਵਿਚ ਵਲੈਤ ਵਿਖੇ ਹੀ ਉਸਦਾ ਅਕਾਲ-ਚਲਾਣਾ ਹੋਇਆ। ਉਸ ਦੀਆਂ ਅਸਥੀਆਂ ਨੂੰ ਕੈਨਸੋਲ ਗਰੀਨ ਸਿਮੈਟਰੀ ਵਿਚ ਰੱਖਿਆ ਗਿਆ। ਬਾਅਦ ਵਿਚ ਮਹਾਰਾਜਾ ਦਲੀਪ ਸਿੰਘ ਨੇ ਉਨ੍ਹਾਂ ਨੂੰ ਭਾਰਤ ਵਿਚ ਆ ਕੇ ਦਰਿਆ ਗੋਦਾਵਰੀ ਵਿਚ ਪਰਵਾਹ ਕੀਤਾ।

**ਅਗਸਤ ੬** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਨਾਨ ਸਟੈਚੁਅਰੀ) ਨੇ ੧੯੨੩ ਈ: ਵਿਚ ਨਾਭਾ ਐਜੀਟੇਸ਼ਨ ਚਲਾਉਣ ਦਾ ਮਤਾ ਪਾਸ ਕੀਤਾ।

**ਅਗਸਤ ੭** ਗੁਰਦੁਆਰਾ ਕਾਨੂੰਨ ੧੯੨੫ ਈ: ਦੇ ਸਰਕਾਰੀ ਗਜ਼ਟ ਵਿਚ ਪ੍ਰਕਾਸ਼ਿਤ ਕੀਤਾ ਗਿਆ।

**ਅਗਸਤ ੮** ਮੋਰਚਾ ਗੁਰੂ ਕਾ ਬਾਗ਼ - ਗੁਰੂ ਕੇ ਬਾਗ਼ ਦਾ ਗੁਰਦੁਆਰਾ ਮਹੰਤ ਸੁੰਦਰ ਦਾਸ ਦੇ ਕਬਜ਼ੇ 'ਚੋਂ ਛੁਡਾਉਣ ਹਿਤ ੧੯੨੨ ਈ: ਵਿਚ ਸ਼ਾਂਤਮਈ ਮੋਰਚਾ ਲੱਗਾ। ਇਹ ਮੋਰਚਾ ਵੀ ਅਕਾਲੀ ਲਹਿਰ (੧੯੨੦-੨੫ ਈ:) ਦੀ ਇਕ ਕੜੀ ਹੀ ਸੀ। ਸਰਕਾਰ ਨੇ ਮਹੰਤ ਦਾ ਪੱਖ ਲਿਆ ਅਤੇ ੨੩ ਅਗਸਤ ਤੋਂ ੧੩ ਸਤੰਬਰ ਤਕ ਜਥਿਆਂ ਉਤੇ ਬੜੀ ਬੇਦਰਦੀ ਨਾਲ ਲਾਠੀਚਾਰਜ ਕੀਤਾ। ਪਰੰਤੂ ਸਿੰਘਾਂ ਨੇ ਸ਼ਾਂਤਮਈ ਮਾਰਗ ਨਾ ਤਿਆਗਿਆ। ਸਿੱਖਾਂ ਦੀ ਬਰਦਾਸ਼ਤ ਕਰਨ ਦੀ ਸਮਰੱਥਾ ਤੇ ਬਹਾਦਰੀ ਜਗਤ ਪ੍ਰਸਿੱਧ ਹੋ ਗਈ। ੧੩ ਸਤੰਬਰ

ਤੋਂ ੧੭ ਨਵੰਬਰ ਤਕ ਗ੍ਰਿਫ਼ਤਾਰੀਆਂ ਜਾਰੀ ਰਹੀਆਂ। ਆਖ਼ਰ ਸਰਕਾਰ ਝੁਕ ਗਈ, ਸਿੱਖਾਂ ਦੀਆਂ ਮੰਗਾਂ ਪੂਰੀਆਂ ਹੋ ਗਈਆਂ ਅਤੇ ਮੋਰਚਾ ੧੭ ਨਵੰਬਰ, ੧੯੨੨ ਈ: ਨੂੰ ਸਫ਼ਲਤਾ ਸਹਿਤ ਸਮਾਪਤ ਹੋਇਆ। ਇਸ ਮੋਰਚੇ ਵਿਚ ੫੬੦੬ ਸਿੰਘਾਂ ਨੇ ਗ੍ਰਿਫ਼ਤਾਰੀਆਂ ਦਿੱਤੀਆਂ ਅਤੇ ਦਰਜਨ ਤੋਂ ਵੱਧ ਸਿੰਘਾਂ ਨੇ ਸ਼ਹੀਦੀਆਂ ਪਾਈਆਂ ਅਤੇ ਡੇਢ ਹਜ਼ਾਰ ਤੋਂ ਵੱਧ ਅਕਾਲੀ ਪੁਲਿਸ ਦੀਆਂ ਡਾਂਗਾਂ ਨਾਲ ਫੱਟੜ ਹੋਏ।

**ਅਗਸਤ ੧੦** ਭਾਈ ਹਰਜਿੰਦਰ ਸਿੰਘ ਜਿੰਦਾ ਅਤੇ ਭਾਈ ਸੁਖਦੇਵ ਸਿੰਘ ਸੁੱਖਾ ਨੇ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਵਾਲੀ ਭਾਰਤੀ ਫ਼ੌਜ ਦੇ ਮੁਖੀ ਜਨਰਲ ਵੈਦਿਆ ਨੂੰ ਸੋਧ ਕੇ ਬਦਲਾ ਲਿਆ (੧੯੯੨ ਈ:)।

**ਅਗਸਤ ੧੧** ਸਾਂਈਂ ਮੀਆਂ ਮੀਰ ਦਾ ਦਿਹਾਂਤ (੧੬੩੫ ਈ:)। ਉਨ੍ਹਾਂ ਨੂੰ ਹਾਸ਼ਿਮਪੁਰ ਵਿਖੇ ਦਫ਼ਨਾਇਆ ਗਿਆ।

**ਅਗਸਤ ੧੫** ਹਿੰਦੁਸਤਾਨ ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ (੧੯੪੭ ਈ:)। ਇਕ ਪਾਕਿਸਤਾਨ ਤੇ ਦੂਜਾ ਭਾਰਤ ਕਹਿਲਾਇਆ। ਸਿੱਖਾਂ ਨੇ ਆਪਣੀ ਕਿਸਮਤ ਭਾਰਤ ਨਾਲ ਜੋੜੀ। ਲੱਖਾਂ ਸਿੱਖ ਸ਼ਹੀਦ ਹੋਏ। ਪਰ ਅੱਜ ਤੱਕ ਕੌਮ ਆਪਣੀ ਹੋਂਦ-ਹਸਤੀ ਤੇ ਸੁਰੱਖਿਆ ਲਈ ਐਸਾ ਵਾਤਾਵਰਣ ਕਾਇਮ ਕਰਨ ਲਈ ਜੱਦੋ-ਜਹਿਦ ਕਰਨ ਵਿਚ ਰੁੱਝੀ ਹੋਈ ਹੈ, ਜਿੱਥੇ ਸਿੱਖੀ ਬਿਨਾਂ ਰੋਕ ਵਧ-ਫੁੱਲ ਸਕੇ।

**ਅਗਸਤ ੧੬** ੧੬੦੪ ਈ: ਨੂੰ ਇਸ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਇਆ।

**ਅਗਸਤ ੨੬** (ੳ) ਪਿਆਰੇ ਭਾਈ ਦਇਆ ਸਿੰਘ ਦਾ ਜਨਮ ਲਾਹੌਰ ਨਿਵਾਸੀ ਭਾਈ ਸੁਧਾ ਖੱਤਰੀ ਦੇ ਘਰ ਮਾਤਾ ਦਿਆਲੀ ਦੀ ਕੁੱਖ ਤੋਂ ੧੬੬੯ ਈ: ਵਿਚ ਹੋਇਆ। ੧੬੯੯ ਈ: ਵਿਸਾਖੀ ਵਾਲੇ ਦਿਨ ਦਸਮੇਸ਼ ਪਿਤਾ ਦੇ ਸੀਸ ਮੰਗਣ 'ਤੇ ਸਭ ਤੋਂ ਪਹਿਲਾਂ ਉਨ੍ਹਾਂ ਹੀ ਸੀਸ ਭੇਟ ਕੀਤਾ ਸੀ। ਅੰਮ੍ਰਿਤ ਛਕ ਕੇ ਸਿੰਘ ਪਦ ਧਾਰਨ ਕੀਤਾ। ੧੭੦੮ ਈ: (ਬਿਕ੍ਰਮੀ ੧੭੬੫) ਵਿਚ ਆਪ ਦਾ ਅਕਾਲ-ਚਲਾਣਾ ਗੋਦਾਵਰੀ ਨਦੀ ਦੇ ਕਿਨਾਰੇ, ਅਬਚਲ ਨਗਰ ਨੰਦੇੜ ਵਿਖੇ ਹੋਇਆ।

(ਅ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਡਸਕੇ (ਸਿਆਲਕੋਟ) ਦਾ ਮੋਰਚਾ ਲਾਉਣ ਦਾ ਫ਼ੈਸਲਾ ਹੋਇਆ ( ੧੯੩੧ ਈ:)।

**ਅਗਸਤ ੨੮** (ੳ) ਸ਼੍ਰੋਮਣੀ ਅਕਾਲੀ ਦਲ ਨੇ ੧੯੨੩ ਈ: ਵਿਚ ਪੰਥਕ ਹਿੱਤਾਂ ਦੀ ਰਾਖੀ ਲਈ 'ਨੇਸ਼ਨ' ਅਖ਼ਬਾਰ ਖਰੀਦਿਆ।

(ਅ) ਸ਼੍ਰੋਮਣੀ ਅਕਾਲੀ ਦਲ ਨੇ ਅਨੰਦਪੁਰ ਸਾਹਿਬ ਆਤਮ-ਨਿਰਣੈ ਦਾ ਗੁਰਮਤਾ ੧੯੭੩ ਈਸਵੀ ਨੂੰ ਪਾਸ ਕੀਤਾ, ਜਿਸ ਨੂੰ ਅਨੰਦਪੁਰ ਦਾ ਮਤਾ ਕਹਿੰਦੇ ਹਨ।

**ਅਗਸਤ ੩੦** ਗੁਰਗੱਦੀ-ਦਿਵਸ ਸ੍ਰੀ ਗੁਰੂ ਰਾਮਦਾਸ ਜੀ (੧੫੭੪ ਈ:)।

**ਅਗਸਤ ੩੧** ਗੁਰਗੱਦੀ-ਦਿਵਸ ਸ੍ਰੀ ਗੁਰੂ ਅਰਜਨ ਦੇਵ ਜੀ (੧੫੮੧ ਈ:)।

**ਸਤੰਬਰ ੧** (ੳ) ਸ੍ਰੀ ਗੁਰੂ ਅਮਰਦਾਸ ਜੀ ਜੋਤੀ-ਜੋਤ ਸਮਾਏ (੧੫੭੪ ਈ:)।

(ਅ) ਸ੍ਰੀ ਗੁਰੂ ਰਾਮਦਾਸ ਜੀ ਜੋਤੀ-ਜੋਤ ਸਮਾਏ (੧੫੮੧ ਈ:)।

(ੲ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਗੰਗਸਰ ਜੈਤੋ (ਨਾਭਾ) ਵਿਖੇ ਅਖੰਡ-ਪਾਠ ਕਰਨ ਵਾਸਤੇ ਪਹਿਲੇ ੨੫ ਸਿੰਘਾਂ ਦੇ ਜਥੇ ਦੀ ਰਵਾਨਗੀ (੧੯੨੩ ਈ:)।

**ਸਤੰਬਰ ੨** (ੳ) ਪ੍ਰਸਿੱਧ ਕੌਮੀ ਨੇਤਾ ਪੰਡਤ ਮਦਨ ਮੋਹਨ ਮਾਲਵੀਆ ਗੁਰੂ ਕੇ ਬਾਗ ਵਿਚ ਅਕਾਲੀ ਸੂਰਬੀਰਾਂ 'ਤੇ ਪੁਲਿਸ ਵੱਲੋਂ ਕੀਤੇ ਜਾ ਰਹੇ ਅਸਹਿ ਜ਼ੁਲਮਾਂ ਨੂੰ ਵੇਖਣ ਲਈ ਅੰਮ੍ਰਿਤਸਰ ਪੁੱਜੇ (੧੯੨੨ ਈ.)।

(ਅ) ਪ੍ਰਸਿੱਧ ਰਾਗੀ ਭਾਈ ਹੀਰਾ ਸਿੰਘ ਦਾ ਅਕਾਲ ਚਲਾਣਾ (੧੯੨੩ ਈ.)

**ਸਤੰਬਰ ੩** (ੳ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਧੋਦਾਸ ਬੈਰਾਗੀ ਨੂੰ ਅੰਮ੍ਰਿਤ ਛਕਾ ਕੇ ਭਾਈ ਗੁਰਬਖਸ਼ ਸਿੰਘ ਦਾ ਨਾਂ ਦਿੱਤਾ (੧੭੦੮ ਈ:)।

(ਅ) ਪਿੰਡ ਤੇੜਾ ਖੁਰਦ ਖੇਤਾਂ ਵਿਚ ਕੰਮ ਕਰ ਰਹੇ ਸਰਦਾਰ ਭਗਤ ਸਿੰਘ ਅਤੇ ਉਸਦੇ ਪੁੱਤਰਾਂ ਭਾਈ ਤਾਰਾ ਸਿੰਘ ਤੇ ਭਾਈ ਆਸਾ ਸਿੰਘ ਨੂੰ ਪੁਲਿਸ ਨੇ ਗੁਰੂ ਕੇ ਬਾਗ਼ ਦੇ ਮੋਰਚੇ ਨਾਲ ਹਮਦਰਦੀ ਰੱਖਣ ਦੇ ਸ਼ੱਕ ਵਿਚ ਬੁਰੀ ਤਰ੍ਹਾਂ ਮਾਰਿਆ, ਜਿਸ ਕਾਰਨ ਸਰਦਾਰ ਭਗਤ ਸਿੰਘ ੪ ਸਤੰਬਰ, ੧੯੨੨ ਈ: ਨੂੰ ਅਤੇ ਭਾਈ ਤਾਰਾ ਸਿੰਘ ੬ ਸਤੰਬਰ ਨੂੰ ਸ਼ਹੀਦ ਹੋ ਗਏ (੧੯੨੨ ਈ:)।

**ਸਤੰਬਰ. ੪** (ੳ) ਕਾਨੂੰਨ ਅਨੁਸਾਰ ਚੁਣੀ ਪਹਿਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਇਕੱਤਰਤਾ ਟਾਊਨ ਹਾਲ, ਅੰਮ੍ਰਿਤਸਰ ਵਿਖੇ ੧੯੨੬ ਈ: ਨੂੰ ਹੋਈ।

(ਅ) ੧੮੩੮ ਈ: ਨੂੰ ਮਹਾਰਾਜਾ ਦਲੀਪ ਸਿੰਘ ਦਾ ਜਨਮ, ਮਹਾਰਾਜਾ ਰਣਜੀਤ ਸਿੰਘ ਦੇ ਰਾਜ ਮਹੱਲ ਵਿਖੇ ਰਾਣੀ ਜਿੰਦਾਂ ਦੀ ਕੁੱਖੋਂ ਹੋਇਆ।

**ਸਤੰਬਰ ੫** ਸਰਦਾਰ ਪ੍ਰਿਤਪਾਲ ਸਿੰਘ ਜੀ ਨੇ ਸਨਮੁਖ ਰਹਿ ਗੁਰੂ ਕੇ ਬਾਗ ਪੁਲਿਸ ਦੀਆਂ ਸੌ

ਡਾਂਗਾਂ ਖਾਧੀਆਂ, ਪਰ ਸੀ ਨਾ ਕੀਤੀ (੧੯੨੨ ਈ:)।

**ਸਤੰਬਰ ੬** (ੳ) ਸਿੰਘ ਸਭਾ ਲਹਿਰ ਦੇ ਮੋਢੀ ਤੇ ਅਦੁੱਤੀ ਵਿਦਵਾਨ ਗਿਆਨੀ ਦਿੱਤ ਸਿੰਘ ਦਾ ਅਕਾਲ-ਚਲਾਣਾ (੧੯੦੧ ਈ:)। ਆਪ ਜੀ ਪਿੰਡ ਨੰਦਪੁਰ ਕਲੌੜ, ਜ਼ਿਲ੍ਹਾ ਪਟਿਆਲਾ ਦੇ ਵਸਨੀਕ ਸਨ ਆਪ ਦਾ ਜਨਮ ੧੮੫੦ ਈ: ਵਿਚ ਹੋਇਆ ਸੀ। ਪਹਿਲਾਂ ਗੁਲਾਬਦਾਸੀਏ ਸਨ ਅਤੇ ਪਿਛੋਂ ਜਵਾਹਰ ਸਿੰਘ ਕਪੂਰ ਅਤੇ ਭਾਈ ਗੁਰਮੁਖ ਸਿੰਘ (ਪ੍ਰੋਫ਼ੈਸਰ) ਦੀ ਸੰਗਤ ਦੇ ਕਾਰਨ ਸਿੰਘ ਸਜ ਕੇ ਸਿੰਘ ਸਭਾ ਲਹਿਰ ਵਿਚ ਸ਼ਾਮਲ ਹੋਏ। ਇਨ੍ਹਾਂ ਦੀਆਂ ਦੋ ਦਰਜਨ ਤੋਂ ਉੱਪਰ ਕਿਤਾਬਾਂ ਲਿਖੀਆਂ ਹੋਈਆਂ ਮਿਲਦੀਆਂ ਹਨ। ਇਤਨੇ ਵਿਦਵਾਨ ਸਨ ਕਿ ਆਰੀਆ ਸਮਾਜ ਮੋਢੀ ਦਯਾਨੰਦ ਨੂੰ ਵਿਵਾਦ ਵਿਚ ਈਨ ਮੰਨਵਾਈ।

(ਅ) ਗੁ: ਤੇਜਾ ਕਲਾਂ ਜ਼ਿਲ੍ਹਾ ਗੁਰਦਾਸਪੁਰ ੧੯੨੧ ਈ: ਵਿਚ ਪੰਥਕ ਪ੍ਰਬੰਧ ਹੇਠ ਆਇਆ।

**ਸਤੰਬਰ ੭** ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ-ਜੋਤ ਸਮਾਏ (੧੫੩੯ ਈ:)।

**ਸਤੰਬਰ ੧੦** ਸਰਦਾਰ ਕਰਮ ਸਿੰਘ ਪ੍ਰਸਿੱਧ ਹਿਸਟੋਰੀਅਨ ਦਾ ਅਕਾਲ-ਚਲਾਣਾ (੧੯੩੦ ਈ:)।

**ਸਤੰਬਰ ੧੨** (ੳ) ਸਾਰਾਗੜ੍ਹੀ ਦਾ ਸਾਕਾ (੧੮੯੭ ਈ:) ਹੋਇਆ। ਆਖਰੀ ਦਮ ਤਕ ਸਿੱਖਾਂ ਨੇ ਫ਼ੌਜੀ ਚੌਂਕੀ ਨਾ ਛੱਡੀ।

(ਅ) ਧਰਮ-ਯੁੱਧ ਮੋਰਚੇ ਵਿਚ ਤਰਨ-ਤਾਰਨ ਵਿਖੇ ਰੇਲ ਗੱਡੀ ਹੇਠ ਲਿਤਾੜ ੩੪ ਸਿੰਘ ਸ਼ਹੀਦ ਕਰ ਦਿੱਤੇ ਗਏ (੧੯੮੩ ਈ:)।

**ਸਤੰਬਰ ੧੩** (ੳ) ਪ੍ਰਸਿੱਧ ਈਸਾਈ ਪਾਦਰੀ ਸੀ. ਐਫ. ਐਂਡਰਯੂਜ਼ ਦੀਆਂ ਕੋਸ਼ਿਸ਼ਾਂ ਸਦਕਾ, ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਜਥਿਆਂ ਦੀ ਮਾਰ-ਕੁਟਾਈ ਬੰਦ ਕੀਤੀ ਗਈ ਅਤੇ ਗ੍ਰਿਫ਼ਤਾਰੀਆਂ ਦਾ ਸਿਲਸਿਲਾ ਸ਼ੁਰੂ ਹੋਇਆ (੧੯੨੨ ਈ:)। ਸੀ. ਐਫ. ਐਂਡਰਯੂਜ਼ ਨੇ ਹੀ ਕਿਹਾ ਸੀ ਕਿ ਉਹ ਗੁਰੂ ਕੇ ਬਾਗ਼ ਵਿਚ ਹਰ ਰੋਜ਼ ਸੈਂਕੜੇ ਈਸਾ ਸੂਲੀ ਚੜ੍ਹਦੇ ਤੱਕ ਰਿਹਾ ਹੈ।

(ਅ) ਪੰਜਾਬ ਸਰਕਾਰ ਨੇ ੧੯੨੬ ਈ: ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਬਾਗ਼ੀ ਕਰਾਰ ਦੇਣ ਦਾ ਹੁਕਮ ਵਾਪਸ ਲਿਆ।

(ੲ) ਗੁਰਦੁਆਰਾ ਡਸਕੇ ਦੇ ਮੋਰਚੇ ਲਈ ਪਹਿਲਾ ਸ਼ਹੀਦੀ ਜਥਾ ਮਾਸਟਰ ਤਾਰਾ ਸਿੰਘ ਜੀ ਦੀ ਅਗਵਾਈ ਹੇਠ ਸ੍ਰੀ ਅੰਮ੍ਰਿਤਸਰ ਤੋਂ ੧੯੩੧ ਈ: ਵਿਚ ਚੱਲਿਆ।

**ਸਤੰਬਰ ੧੪** (ੳ) ਨਵਾਬ ਜ਼ਾਬਿਤਾ ਖ਼ਾਨ ਰੁਹੇਲਾ ਸਿੱਖ ਯੋਧਿਆਂ ਦੀ ਰਹਿਣੀ-ਬਹਿਣੀ ਅਤੇ ਬਹਾਦਰੀ ਤੋਂ ਪ੍ਰਭਾਵਿਤ ਹੋ ਕੇ ਅੰਮ੍ਰਿਤ ਛਕ ਕੇ ੧੭੭੭ ਈ: ਵਿਚ ਸਰਦਾਰ ਧਰਮ ਸਿੰਘ ਬਣਿਆ।

(ਅ) ਰਾਜਾ ਸ਼ੇਰ ਸਿੰਘ ਅਟਾਰੀ ਨੇ ਅੰਗਰੇਜ਼ ਹਕੂਮਤ ਦੇ ਵਿਰੁੱਧ ੧੮੪੮ ਈ: ਵਿਚ ਐਲਾਨਿ-ਏ-ਜੰਗ ਕੀਤਾ। ਇਹ ਸਰਦਾਰ ਚਤਰ ਸਿੰਘ ਅਟਾਰੀ ਵਾਲੇ ਦਾ ਪੁੱਤਰ ਸੀ। ਮਹਾਰਾਜਾ ਦਲੀਪ ਸਿੰਘ ਦੇ ਨਾਲ ਇਸਦੀ ਭੈਣ ਮੰਗੀ ਹੋਈ ਸੀ।

**ਸਤੰਬਰ ੧੫** ਬਾਬਾ ਬੁੱਢਾ ਜੀ ਦਾ ਅਕਾਲ-ਚਲਾਣਾ (੧੬੩੧ ਈ:)। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਹੱਥੀਂ ਸਸਕਾਰ ਕੀਤਾ।

**ਸਤੰਬਰ ੧੭** ਆਲ ਇੰਡੀਆ ਵਰਕਿੰਗ ਕਮੇਟੀ ਵੱਲੋਂ ਗੁਰੂ ਕੇ ਬਾਗ਼ ਦੇ ਮੋਰਚੇ ਸੰਬੰਧੀ ਪੜਤਾਲੀਆ ਕਮੇਟੀ ਬਣਾਈ ਗਈ (੧੯੨੨ ਈ:)।

**ਸਤੰਬਰ ੧੮** ਮਹਾਰਾਜਾ ਦਲੀਪ ਸਿੰਘ ਜੀ (੧੮੪੩ ਈ:) ਪੰਜਾਬ ਦੇ ਤਖ਼ਤ 'ਤੇ ਬੈਠੇ।

**ਸਤੰਬਰ ੨੦** ਰਾਜਾ ਹੀਰਾ ਸਿੰਘ ਡੋਗਰੇ ਹੱਥੋਂ ਆਪਣੇ ਬਾਪ ਦੇ ਕਤਲ ਦਾ ਬਦਲਾ ਲੈਣ ਦੇ ਸੰਬੰਧ ਵਿਚ ਸਰਦਾਰ ਅਜੀਤ ਸਿੰਘ ਤੇ ਸਰਦਾਰ ਲਹਿਣਾ ਸਿੰਘ ਸੰਧਾਵਾਲੀਏ ਦਾ (੧੮੪੩ ਈ:) ਵਿਚ ਕਤਲ ਹੋਇਆ।

**ਸਤੰਬਰ ੨੧** (ੳ) ਰਾਜਾ ਗੁਲਾਬ ਸਿੰਘ ਡੋਗਰੇ ਦੀ ਸਾਜਿਸ਼ ਨਾਲ ਸਰਦਾਰ ਜਵਾਹਰ ਸਿੰਘ (ਮਹਾਰਾਣੀ ਜਿੰਦ ਕੌਰ ਦੇ ਭਰਾ) ਦਾ ਮੀਆਂ ਪ੍ਰਿਥੀ ਸਿੰਘ ਡੋਗਰੇ ਦੇ ਹੱਥੋਂ ਕਤਲ ਹੋਇਆ। (੧੮੪੫ ਈ:)।

(ਅ) ਪੰਜਾਬੀ ਸੂਬੇ ਦੇ ਮੋਰਚੇ ਦੌਰਾਨ ਕਾਕਾ ਇੰਦਰਜੀਤ ਸਿੰਘ ਨੂੰ ਕਰਨਾਲ ਵਿਖੇ ਮਾਰ ਕੇ ਖੂਹ ਵਿਚ ਸੁੱਟ ਸ਼ਹੀਦ ਕੀਤਾ ਗਿਆ (੧੯੬੦ ਈ:)।

**ਸਤੰਬਰ ੨੩** ਭਾਈ ਗੁਰਦਾਸ ਜੀ ਦਾ ਅਕਾਲ-ਚਲਾਣਾ (੧੬੩੭ ਈ:) ਆਪ ਗੁਰੂ ਘਰ ਦੇ ਅਨਿਨ ਸਿੱਖ, ਸੱਚੇ ਸੇਵਕ ਅਤੇ ਸ਼ਰਧਾਲੂ ਸਨ। ਸਿੱਖ ਜਗਤ ਵਿਚ ਆਪ ਦੀ ਵਿਦਵਤਾ ਬਹੁਤ ਉੱਚਾ ਦਰਜਾ ਰੱਖਦੀ ਹੈ। ਆਪ ਦੀਆਂ ਰਚੀਆਂ ਵਾਰਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਦੀ ਪਦਵੀ ਦਿੱਤੀ। ਆਪ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਖਾਸ ਨਿਗਰਾਨੀ ਹੇਠ ਲਿਖਣ ਦਾ ਵੀ ਮਾਨ ਪ੍ਰਾਪਤ ਹੈ। ਸਿੱਖ ਜਗਤ ਵਿਚ ਆਪ ਜੀ ਦਾ ਨਾਮ ਬੜੇ ਸਤਿਕਾਰ ਨਾਲ ਲਿਆ ਜਾਂਦਾ ਹੈ।

**ਸਤੰਬਰ ੨੪** (ੳ) ਪ੍ਰਕਾਸ਼-ਦਿਵਸ ਸ੍ਰੀ ਗੁਰੂ ਰਾਮ ਦਾਸ ਜੀ (੧੫੩੪ ਈ:)।

(ਅ) ਬਾਬਾ ਸ੍ਰੀ ਚੰਦ ਜੀ ਦਾ ਜਨਮ - ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਸਨ। ਆਪ ਦਾ ਜਨਮ ਸਤੰਬਰ, ੧੪੯੪ ਈ: (ਭਾਦਰੋਂ ਸੁਦੀ ੯, ੧੫੫੧) ਮਾਤਾ

ਸੁਲੱਖਣੀ ਜੀ ਦੀ ਕੁੱਖੋਂ ਹੋਇਆ। ਆਪ ਨੇ ਉਦਾਸੀ ਸੰਪ੍ਰਦਾਇ ਦਾ ਮੁੱਢ ਬੰਨ੍ਹਿਆ। ਆਪ ੧੬੧੨ ਈ: (੧੫ ਅੱਸੂ ਸੰਮਤ ੧੬੬੯) ਵਿਚ ਅਕਾਲ-ਚਲਾਣਾ ਕਰ ਗਏ।

**ਸਤੰਬਰ ੨੬** ਕਾਨ੍ਹਪੁਰ ਵਿਖੇ ੧੦ ਸਿੰਘ ਨਕਲੀ ਨਿਰੰਕਾਰੀਆਂ ਹੱਥੋਂ ਸ਼ਹੀਦੀ ਪਾ ਗਏ (੧੯੭੮ ਈ:)।

**ਸਤੰਬਰ ੨੭** (ੳ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਘਰ ਸਾਹਿਬਜ਼ਾਦਾ ਜੁਝਾਰ ਸਿੰਘ ਦਾ ਜਨਮ ੧੬੯੦ ਈ: ਵਿਚ ਹੋਇਆ ਅਤੇ ੨੨ ਦਸੰਬਰ, ੧੭੦੪ ਈ: ਨੂੰ ਚਮਕੌਰ ਦੇ ਮੈਦਾਨ ਵਿਚ ਆਪ ਨੇ ਬੜੀ ਬੀਰਤਾ ਨਾਲ ਧਰਮ-ਯੁੱਧ ਵਿਚ ਸ਼ਹੀਦੀ ਪਾਈ। ਦਸਮੇਸ਼ ਪਿਤਾ ਦੇ ਹਜ਼ੂਰੀ ਕਵੀ ਸੈਨਾਪਤਿ ਚਮਕੌਰ ਦੇ ਜੰਗ ਵਿਚ ਬਾਬਾ ਜੁਝਾਰ ਸਿੰਘ ਜੀ ਦੀ ਬੀਰਤਾ ਬਾਰੇ ਲਿਖਦੇ ਹਨ:

ਜਬ ਦੇਖਯੋ ਜੁਝਾਰ ਸਿੰਘ ਸਮਾ ਪਹੂਚਯੋ ਆਨ।

ਦੌਰਯੋ ਦਲ ਮੈ ਧਾਇ ਕੈ ਕਰ ਮੈਂ ਗਹੀ ਕਮਾਨ।

(ਅ) ਗੁਰਦੁਆਰਾ ਸੁਧਾਰ ਲਹਿਰ ਦੇ ਲਾਹੌਰ ਕਿਲ੍ਹੇ ਦੇ ਅਕਾਲੀ ਕੈਦੀ ੧੯੨੬ ਈ: ਵਿਚ ਰਿਹਾਅ ਕੀਤੇ ਗਏ।

**ਅਕਤੂਬਰ ੨** ਗੁਰਦੁਆਰਾ ਐਕਟ ੧੯੨੫ ਅਧੀਨ ਚੁਣੀ ਗਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਜਨਰਲ ਮੀਟਿੰਗ ੧੯੨੬ ਈ: ਨੂੰ ਹੋਈ, ਜਿਸ ਵਿਚ ਅਹੁਦੇਦਾਰਾਂ ਦੀ ਚੋਣ ਕੀਤੀ ਗਈ ਅਤੇ ਮੈਂਬਰਾਂ ਨੇ ਸਰਬ-ਸੰਮਤੀ ਨਾਲ ਇਸ ਦਾ ਨਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਵਾਨ ਕੀਤਾ।

**ਅਕਤੂਬਰ ੬** (ੳ) ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਜੋਤੀ-ਜੋਤ ਸਮਾਏ (੧੬੬੧ ਈ:)।

(ਅ) ਗੁਰਗੱਦੀ-ਦਿਵਸ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ, ਪਾਤਸ਼ਾਹੀ ਅੱਠਵੀਂ (੧੬੬੧ ਈ:)।

**ਅਕਤੂਬਰ ੭** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾਏ (੧੭੦੮ ਈ:)।

**ਅਕਤੂਬਰ ੯** (ੳ) ਮਹਾਰਾਜਾ ਖੜਕ ਸਿੰਘ ਜੀ ਦੇ ਖਾਸ ਸਲਾਹਕਾਰ ਸਰਦਾਰ ਚੇਤ ਸਿੰਘ ਨੂੰ ਡੋਗਰਾ ਭਰਾਵਾਂ ਨੇ ੧੮੩੯ ਈ: ਵਿਚ ਕਤਲ ਕੀਤਾ। ਇਹ ਲਾਹੌਰ ਦਰਬਾਰ ਦਾ ਪਹਿਲਾ ਕਤਲ ਸੀ ਅਤੇ ਇਸ ਤੋਂ ਮਗਰੋਂ ਬੁਰਛਾ-ਗਰਦੀ ਸ਼ੁਰੂ ਹੋਈ।

(ਅ) ਪੰਜਾਬੀ ਸੂਬੇ ਦੇ ਸ਼ਹੀਦ (ਬਠਿੰਡਾ ਜੇਲ੍ਹ) ੧੯੬੦ ਈ:।

**ਅਕਤੂਬਰ ੧੧** ੧੭੮੦ ਈ: ਨੂੰ ਖ਼ਾਲਸਾ ਦਲ ਨੇ ਦਰਿਆ ਜਮਨਾ ਪਾਰ ਕਰਕੇ ਜਾਬਰ ਮੁਗ਼ਲ ਹਾਕਮਾਂ ਨੂੰ ਦੰਡ ਦਿੱਤੇ।

**ਅਕਤੂਬਰ ੧੨** ਸ੍ਰੀ ਅਕਾਲ ਤਖ਼ਤ ਸਾਹਿਬ ਪੰਥਕ ਪ੍ਰਬੰਧ ਹੇਠ ਆਇਆ (੧੯੨੦ ਈ:)।

**ਅਕਤੂਬਰ ੧੩** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਸਰਕਾਰ ਨੇ ੧੯੨੩ ਵਿਚ ਗ਼ੈਰ-ਕਾਨੂੰਨੀ ਕਰਾਰ ਦਿੱਤਾ।

**ਅਕਤੂਬਰ ੧੫** ਨਵਾਬ ਜ਼ਕਰੀਆ ਖ਼ਾਂ ਸੂਬਾ ਲਾਹੌਰ ਦੇ ਮਰਨ ਪਿੱਛੋਂ ਸਿੱਖਾਂ ਨੇ ਸ੍ਰੀ ਅਕਾਲ ਤਖ਼ਤ ਸ੍ਰੀ ਅੰਮ੍ਰਿਤਸਰ ਵਿਖੇ ਇਕੱਠੇ ਹੋ ਕੇ ੧੭੪੫ ਈ: ਨੂੰ ਮੁਗ਼ਲਾਂ ਦੇ ਟਾਕਰੇ ਲਈ ਖ਼ਾਲਸਾ ਦਲ ਕਾਇਮ ਕਰਕੇ ੨੫ ਜਥਿਆਂ ਵਿਚ ਵੰਡਿਆ।

**ਅਕਤੂਬਰ ੨੨** (ੳ) ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਅਕਾਲ-ਚਲਾਣਾ (੧੭੮੩ ਈ:)। ਆਪ ਬੜੇ ਯੋਧੇ, ਨਿਧੜਕ ਜਰਨੈਲ ਤੇ ਰਿਆਸਤ ਕਪੂਰਥਲਾ ਦੇ ਬਾਨੀ ਸਨ। ਸਰਦਾਰ ਬਾਘ ਸਿੰਘ ਜੀ ਦੀ ਸੰਗਤ ਤੇ ਪ੍ਰੇਰਣਾ ਨਾਲ ਖ਼ਾਲਸਾ ਦਲ ਵਿਚ ਸ਼ਾਮਲ ਹੋਏ ਅਤੇ ਆਹਲੂਵਾਲੀਆ ਮਿਸਲ ਦੇ ਆਗੂ ਤੇ ਬਹਾਦਰ ਜਥੇਦਾਰ ਹੋਣ ਦਾ ਮਾਨ ਪ੍ਰਾਪਤ ਕੀਤਾ। ਗੁਰੂ ਦੇ ਨਾਂ 'ਤੇ ਸਿੱਕਾ ਚਲਾਇਆ। ਪੰਥ ਨੇ ਆਦਰ ਦੇਂਦਿਆਂ ਇਨ੍ਹਾਂ ਨੂੰ ਸੁਲਤਾਨ-ਉਲ-ਕੌਮ ਦਾ ਖ਼ਿਤਾਬ ਵੀ ਦਿੱਤਾ।

(ਅ) ਮਹਾਰਾਜਾ ਦਲੀਪ ਸਿੰਘ ਦਾ ਅਕਾਲ-ਚਲਾਣਾ ੧੮੯੩ ਈ: ਨੂੰ ਪੈਰਿਸ (ਫ਼ਰਾਂਸ) ਵਿਖੇ ਹੋਇਆ।

**ਅਕਤੂਬਰ ੨੩** ਜਨਮ ਦਿਨ ਬਾਬਾ ਬੁੱਢਾ ਜੀ। ਆਪ ਜੀ ਦਾ ਜਨਮ ੧੫੦੬ ਈ: (ਕੱਤਕ ੭, ਸੰਮਤ ੧੫੬੩) ਨੂੰ ਭਾਈ ਸੁਘੇ ਦੇ ਘਰ ਮਾਤਾ ਗੌਰਾਂ ਦੀ ਕੁੱਖੋਂ, ਪਿੰਡ ਕੱਥੂਨੰਗਲ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਪਹਿਲਾ ਨਾਂ ਬੂੜਾ ਸੀ। ਬਚਪਨ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਦੇ ਚਰਨੀਂ ਲੱਗੇ। ਗੁਰੂ ਸਾਹਿਬ ਨੇ ਇਨ੍ਹਾਂ ਦੇ ਸਿਆਣਪ ਭਰੇ ਬੋਲ ਸੁਣ ਕੇ ਇਨ੍ਹਾਂ ਨੂੰ ਬਾਬਾ ਬੁੱਢਾ ਦੇ ਨਾਮ ਨਾਲ ਨਿਵਾਜਿਆ। ਛੇਵੀਂ ਪਾਤਸ਼ਾਹੀ ਤਕ ਅਨਿਨ ਸਿੱਖ ਅਤੇ ਮਹਾਨ ਸ਼ਰਧਾਲੂ ਦੇ ਰੂਪ ਵਿਚ ਗੁਰੂ-ਘਰ ਦੀ ਸੇਵਾ ਕਰਦੇ ਰਹੇ। ਆਪ ਨੇ ਦੂਜੀ, ਤੀਜੀ, ਚੌਥੀ, ਪੰਜਵੀਂ, ਛੇਵੀਂ ਪਾਤਸ਼ਾਹੀ ਨੂੰ ਗੁਰਿਆਈ ਦੇ ਤਿਲਕ ਲਗਾਉਣ ਦੀ ਮਰਿਆਦਾ ਅਦਾ ਕੀਤੀ। ੧੬੦੪ ਈ: ਵਿਚ ਆਪ ਨੂੰ ਸ੍ਰੀ ਹਰਿਮੰਦਰ ਸਾਹਿਬ (ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ) ਦੇ ਪਹਿਲੇ ਗ੍ਰੰਥੀ ਸਥਾਪਿਤ ਕੀਤਾ ਗਿਆ। ਆਪ ਜੀ ੧੬੩੧ ਈ: (੧੪ ਮੱਘਰ ਸੰਮਤ ੧੬੮੮) ਨੂੰ ਰਮਦਾਸ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਅਕਾਲ-ਚਲਾਣਾ ਕਰ ਗਏ।

**ਅਕਤੂਬਰ ੨੪** ਸਿੱਖ ਮਿਸਲਾਂ ਦੇ ਸਿੰਘਾਂ ਨੇ ਅਨੂਪ ਸ਼ਹਿਰ (ਉੱਤਰ ਪ੍ਰਦੇਸ਼) ਦੇ ਅੰਗਰੇਜ਼ ਫ਼ੌਜਦਾਰ ਲੈਫਟੀਨੈਂਟ ਕਰਨਲ ਸਟੂਅਰਟ ਨੂੰ ਕੈਦ ਕੀਤਾ (੧੭੮੧ ਈ:)।

**ਅਕਤੂਬਰ ੨੫** (ੳ) ਭਾਈ ਧੰਨਾ ਸਿੰਘ ਬਹਿਬਲਪੁਰੀ, ਇਕ ਕ੍ਰਾਂਤੀਕਾਰੀ ਤੇ ਬਹਾਦਰ ਬੱਬਰ ਅਕਾਲੀ ਨੇ ਪੁਲਿਸ ਨਾਲ ਲੜਦਿਆਂ ਸ਼ਹੀਦੀ ਪਾਈ (੧੯੨੩ ਈ:)।

(ਅ) ਦੀਵਾਲੀ - ਦੀਵਾਲੀ ਵਾਲੇ ਦਿਹਾੜੇ ਸਰਬੱਤ ਖ਼ਾਲਸਾ ਦੇ ਇਕੱਠ ਹੁੰਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗਵਾਲੀਅਰ ਤੋਂ ਬੰਦੀ ਰਾਜਿਆਂ ਨੂੰ ਛੁਡਵਾ ਦਿਵਾਲੀ ਵਾਲੀ ਰਾਤ ਅੰਮ੍ਰਿਤਸਰ ਪੁੱਜੇ। ਉਸ ਖੁਸ਼ੀ ਵਿਚ ਦੀਪ-ਮਾਲਾ ਹੁੰਦੀ ਹੈ। ਬੜਾ ਭਾਰੀ ਜੋੜ-ਮੇਲਾ ਹੁੰਦਾ ਹੈ। ੧੭੩੭ ਈ: ਨੂੰ ਭਾਈ ਮਨੀ ਸਿੰਘ ਜੀ ਦੀਵਾਲੀ ਮਨਾਏ ਜਾਣ ਕਰਕੇ ਸ਼ਹੀਦ ਕੀਤੇ ਗਏ।

**ਅਕਤੂਬਰ ੨੬** ਸ੍ਰੀ ਅੰਮ੍ਰਿਤਸਰ ਦਾ ਚਾਰ ਸੌ ਸਾਲਾ ਸਥਾਪਨਾ ਦਿਵਸ ਸਾਰੀ ਕੌਮ ਨੇ ਸ਼ਰਧਾ ਨਾਲ ਸ੍ਰੀ ਅੰਮ੍ਰਿਤਸਰ ਵਿਖੇ ਮਨਾਇਆ (੧੯੭੭ ਈ:)।

**ਅਕਤੂਬਰ ੨੭** (ੳ) ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ੧੬੭੦ ਈ: (ਸੰਮਤ ੧੯੨੭) ਵਿਚ ਰਘੂਦੇਵ ਦੇ ਘਰ ਰਜੌਰੀ (ਕਸ਼ਮੀਰ) ਵਿਚ ਹੋਇਆ। ਆਪ ਦਾ ਪਹਿਲਾ ਨਾਮ ਲਛਮਣ ਦੇਵ ਸੀ। ਬਾਅਦ ਵਿਚ ਵੈਸ਼ਨਵ ਮੱਤ ਧਾਰਨ ਕੀਤਾ ਤੇ ਨਾਮ ਮਾਧੋ ਦਾਸ ਰੱਖਿਆ ਗਿਆ। ੧੭੦੮ ਈ: ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮੇਲ ਹੋਇਆ ਤੇ ਸਿੰਘ ਸਜ ਗਏ। ਨਾਮ ਬੰਦਾ ਸਿੰਘ ਬਹਾਦਰ ਪ੍ਰਸਿੱਧ ਹੋਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਆਪ ਗੁਰੂ-ਪੰਥ ਦੇ ਪਹਿਲੇ ਜਥੇਦਾਰ ਨੀਯਤ ਹੋਏ। ਸਿੰਘਾਂ ਨੇ ਆਪ ਦੀ ਕਮਾਨ ਹੇਠ ੧੭੧੦ ਈ: ਵਿਚ ਸਰਹਿੰਦ ਫ਼ਤਹਿ ਕੀਤੀ। ੧੭੧੬ ਈ: ਤਕ ਹੋਰ ਵੀ ਕਈ ਜਿੱਤਾਂ ਪ੍ਰਾਪਤ ਕੀਤੀਆਂ ਅਤੇ ਮੁਗ਼ਲ ਰਾਜ ਦੀਆਂ ਨੀਹਾਂ ਹਿਲਾ ਦਿੱਤੀਆਂ।

(ਅ) ਸਰਦਾਰ ਦਰਸ਼ਨ ਸਿੰਘ ਫੇਰੂਮਾਨ ਚੰਡੀਗੜ੍ਹ ਦੀ ਪ੍ਰਾਪਤੀ ਲਈ ੭੦ ਦਿਨਾਂ ਦੇ ਮਰਨ-ਵਰਤ ਬਾਅਦ ਸ਼ਹੀਦੀ ਪਾ ਗਏ (੧੯੬੯ ਈ:)।

(ੲ) ਸੰਤ ਫ਼ਤਹਿ ਸਿੰਘ ਜੀ ਦਾ ਅਕਾਲ-ਚਲਾਣਾ (੧੯੭੨ ਈ:)।

**ਅਕਤੂਬਰ ੩੦** ਪੰਜਾ ਸਾਹਿਬ ਦੇ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਜੀ ਦੀ ਸ਼ਹੀਦੀ-ਗੁਰੂ ਕੇ ਬਾਗ ਦੇ ਮੋਰਚੇ ਦੇ ਸਬੰਧ ਵਿਚ ਅਕਾਲੀ ਕੈਦੀਆਂ ਦਾ ਇਕ ਜਥਾ ਸਰਕਾਰ ਨੇ ੧੯੨੨ ਈ: ਵਿਚ ਢਾਈ ਸਾਲ ਦੀ ਸਜ਼ਾ ਦੇ ਕੇ ਅੰਮ੍ਰਿਤਸਰ ਤੋਂ ਅਟਕ ਜੇਲ੍ਹ ਨੂੰ ਸਪੈਸ਼ਲ ਗੱਡੀ ਰਾਹੀਂ ਤੋਰਿਆ। ੩੦ ਅਕਤੂਬਰ ਨੂੰ ਰੇਲ ਗੱਡੀ ਪਿੰਡੀ ਤੋਂ ਚੱਲੀ।

ਪੰਜਾ ਸਾਹਿਬ ਦੀ ਸੰਗਤ ਨੇ ਅਕਾਲੀ ਕੈਦੀਆਂ ਦੀ ਲੰਗਰ ਦੀ ਸੇਵਾ ਕਰਨੀ ਚਾਹੀ, ਪਰ ਸਿੰਘਾਂ ਦੀ ਗੱਡੀ ਖੜੀ ਕਰਨ ਦੀ ਬੇਨਤੀ ਨਾ ਮੰਨੀ ਗਈ। ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਗੱਡੀ ਦੀ ਰੇਲ ਪਟੜੀ 'ਤੇ ਲੇਟ ਗਏ। ਇੰਜਣ ਨੇ ਦੋਹਾਂ ਨੂੰ ਸ਼ਹੀਦ ਕਰ ਦਿੱਤਾ, ਗੱਡੀ ਦੋ ਘੰਟੇ ਰੁਕੀ ਰਹੀ ਅਤੇ ਸਿੰਘਾਂ ਨੇ ਅਕਾਲੀ ਕੈਦੀਆਂ ਨੂੰ ਪ੍ਰਸ਼ਾਦ-ਪਾਣੀ ਛਕਾਇਆ। ਧਰਮ ਦੀ ਖਾਤਰ ਕੁਰਬਾਨੀ ਦੇਣ ਦੀ ਇਹ ਇਕ ਬੇਮਿਸਾਲ ਘਟਨਾ ਹੈ।

**ਅਕਤੂਬਰ ੩੧** ਸ਼ਹੀਦੀ ਭਾਈ ਬੇਅੰਤ ਸਿੰਘ ਜੀ ਜਿਨ੍ਹਾਂ ਨੇ ਉਸ ਸਮੇਂ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਕਤਲ ਕਰਕੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ 'ਤੇ ਕਰਵਾਏ ਫੌਜੀ ਹਮਲੇ ਦਾ ਬਦਲਾ ਲਿਆ ਅਤੇ ਸ਼ਹੀਦ ਹੋਏ (੧੯੮੪ ਈ:)।

**ਨਵੰਬਰ ੧** (ੳ) ਇਨਕਲਾਬੀ ਪੰਜਾਬੀਆਂ ਨੇ ਅਮਰੀਕਾ ਤੋਂ ਪੰਜਾਬੀ ਦਾ ਗਦਰ ਅਖ਼ਬਾਰ ੧੯੧੬ ਈ: ਵਿਚ ਸ਼ੁਰੂ ਕੀਤਾ।

(ਅ) ਪੰਜਾਬ ਗੁਰਦੁਆਰਾ ਕਾਨੂੰਨ ੧੯੨੫, ਉੱਤੇ ਵਰਤੋਂ ੧੯੨੬ ਈ: ਤੋਂ ਸ਼ੁਰੂ ਹੋਈ।

(ੲ) ਪੰਜਾਬੀ ਸੂਬਾ ਸਥਾਪਨਾ ਦਿਵਸ (੧੯੬੬ ਈ:)।

**ਨਵੰਬਰ ੨** ਜਨਮ ਦਿਨ ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ (੧੭੮੦ ਈ:)।

**ਨਵੰਬਰ ੩** ਜਨਮ ਦਿਨ ਭਾਈ ਧਰਮ ਸਿੰਘ ਜੀ-ਹਸਤਨਾਪੁਰ ਨਿਵਾਸੀ ਭਾਈ ਸੰਤ ਰਾਮ ਦੇ ਘਰ ਮਾਤਾ ਸਾਭੋ ਦੀ ਕੁੱਖੋਂ ੧੬੬੮ ਈ: ਵਿਚ ਭਾਈ ਧਰਮ ਦਾਸ ਜੀ ਦਾ ਜਨਮ ਹੋਇਆ। ਸੀਸ ਭੇਟ ਕਰਨ ਵਾਲੇ ਇਹ ਦੂਜੇ ਪਿਆਰੇ ਸਨ। ਅੰਮ੍ਰਿਤ ਛਕ ਕੇ ਸਿੰਘ ਸਜੇ। ੧੭੦੮ ਈ: ਵਿਚ ਹਜ਼ੂਰ ਸਾਹਿਬ ਵਿਖੇ ਅਕਾਲ-ਚਲਾਣਾ ਕਰ ਗਏ।

**ਨਵੰਬਰ ੪** (ੳ) ਖ਼ਾਲਸਾ ਪ੍ਰਚਾਰਕ ਵਿਦਿਆਲਾ, ਤਰਨ ਤਾਰਨ, ਸਿੱਖ ਧਰਮ ਦੇ ਪ੍ਰਚਾਰਕ ਤਿਆਰ ਕਰਨ ਹਿਤ ੧੯੦੮ ਈ: ਵਿਚ ਕਾਇਮ ਕੀਤਾ ਗਿਆ।

(ਅ) ਜਨਮ ਦਿਨ ਭਗਤ ਨਾਮਦੇਵ ਜੀ – ਆਪ ਦਾ ਜਨਮ ੧੨੭੧ ਈ: (ਸੰਮਤ ੧੩੨੮) ਨੂੰ ਪਿੰਡ ਨਰਮੀ ਬਾਮਨੀ ਜ਼ਿਲ੍ਹਾ ਸਿਤਾਰਾ (ਮਹਾਂਰਾਸ਼ਟਰ) ਵਿਚ ਦਾਸ ਸ਼ੇਟੀ ਨਾਮੀ ਛੀਂਬੇ ਦੇ ਘਰ ਹੋਇਆ। ਵੱਡੇ ਹੋਣ ਤੇ ਨਾਮ ਜਪਣ ਦੀ ਚੇਟਕ ਲੱਗੀ ਤੇ ਭਗਤ ਪ੍ਰਸਿੱਧ ਹੋਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਨਾਮਦੇਵ ਜੀ ਦੀ ਬਾਣੀ ਦਰਜ ਹੈ। ਇਨ੍ਹਾਂ ਦਾ ਅਕਾਲ – ਚਲਾਣਾ ੧੩੪੮ ਈ: ਵਿਚ ਪੰਢਰਪੁਰ ਵਿਚ ਹੋਇਆ ਸੀ।

**ਨਵੰਬਰ ੫** ਮਹਾਰਾਜਾ ਖੜਕ ਸਿੰਘ ਜੀ, ਜੋ ਮਹਾਰਾਜਾ ਰਣਜੀਤ ਸਿੰਘ ਜੀ ਦੇ ਵੱਡੇ ਸਪੁੱਤਰ

| | |
|---|---|
| | ਤੇ ਨੌਨਿਹਾਲ ਸਿੰਘ ਦੇ ਪਿਤਾ ਸਨ, ਦਾ ਦਿਹਾਂਤ (੧੮੩੯ ਈ:)। ਉਸ ਨੂੰ ਦੁਸ਼ਮਣਾਂ ਨੇ ਜ਼ਹਿਰ ਦੇ ਦਿੱਤਾ ਸੀ। |
| ਨਵੰਬਰ ੮ | ਖ਼ਾਲਸਾ ਸਮਾਚਾਰ ਅੰਮ੍ਰਿਤਸਰ - ਪੰਜਾਬੀ ਦਾ ਸਪਤਾਹਿਕ ਪੱਤਰ, ਭਾਈ ਵੀਰ ਸਿੰਘ ਜੀ ਨੇ ਸਿੱਖ ਧਰਮ ਅਤੇ ਸਦਾਚਾਰ ਦੀ ਉੱਨਤੀ ਹਿਤ ੧੮੯੯ ਈ: ਨੂੰ ਜਾਰੀ ਕੀਤਾ। |
| ਨਵੰਬਰ ੧੧ | ਸ਼ਹੀਦੀ ਦਿਵਸ ਸ੍ਰੀ ਗੁਰੂ ਤੇਗ ਬਹਾਦਰ ਜੀ (੧੬੭੫ ਈ:)। ਜਦ ਜਾਬਰ ਮੁਗ਼ਲ ਹਾਕਮਾਂ ਨੇ ਚਾਂਦਨੀ ਚੌਂਕ ਦਿੱਲੀ ਵਿਖੇ ਆਪ ਦਾ ਪਾਵਨ ਸੀਸ ਧੜ ਨਾਲੋਂ ਅਲੱਗ ਕਰ ਦਿੱਤਾ। ਆਪ ਨੇ ਧਾਰਮਿਕ ਅਤੇ ਨਿੱਜੀ ਆਜ਼ਾਦੀ ਅਥਵਾ ਮਨੁੱਖੀ ਸਵੈਮਾਨ ਦੀ ਰਾਖੀ ਹਿਤ ਕੁਰਬਾਨੀ ਦਿੱਤੀ। ਹਿੰਦੂਆਂ ਦੇ ਮੁਤਬਰਕ ਚਿੰਨ੍ਹਾਂ - ਤਿਲਕ ਤੇ ਜੰਞੂ ਨੂੰ ਸਮਾਪਤ ਕਰਨ ਦੀ ਮੁਹਿੰਮ ਸਮਾਪਤ ਹੋ ਗਈ ਅਤੇ ਗ਼ੈਰ-ਮੁਸਲਮਾਨਾਂ ਨੂੰ ਹਿੰਦੂ ਬਣਾਉਣ ਦਾ ਅਭਿਯਾਨ ਮੱਠਾ ਪੈ ਗਿਆ। ਜਿਸ ਥਾਂ 'ਤੇ ਗੁਰੂ ਸਾਹਿਬ ਨੇ ਸ਼ਹੀਦੀ ਦਿੱਤੀ ਸੀ, ਉਥੇ ਅੱਜ ਕਲ੍ਹ ਗੁਰਦੁਆਰਾ ਸੀਸ ਗੰਜ (ਦਿੱਲੀ) ਕਾਇਮ ਹੈ। |
| ਨਵੰਬਰ ੧੩ | ਮਹਾਰਾਜਾ ਨਰਿੰਦਰ ਸਿੰਘ ਪਟਿਆਲਾ ਦਾ ਅਕਾਲ - ਚਲਾਣਾ (੧੮੬੨ ਈ:)। ਆਪ ਨੇ ਪੰਜਾਬੀ ਬੋਲੀ ਦੇ ਪ੍ਰਚਾਰ ਲਈ ਬੜਾ ਉਪਰਾਲਾ ਕੀਤਾ ਤੇ ਸਾਹਿਤਕਾਰਾਂ ਦੇ ਬੜੇ ਕਦਰਦਾਨ ਸਨ। |
| ਨਵੰਬਰ ੧੪ | ਸਰਦਾਰ ਕਰਤਾਰ ਸਿੰਘ ਸਰਾਭਾ, ਫਾਂਸੀ ਚਾੜ੍ਹ ਸ਼ਹੀਦ ਕੀਤੇ ਗਏ (੧੯੧੫ ਈ:)। |
| ਨਵੰਬਰ ੧੬ | ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿਖੇ ੧੯੨੦ ਈ: ਵਿਚ ਸਿੱਖ ਪੰਥ ਦੇ ਮੁਖੀਆਂ ਦੀ ਇਕੱਤਰਤਾ ਜਿਸ ਵਿਚ ਗੁਰਦੁਆਰਿਆਂ ਦਾ ਪ੍ਰਬੰਧ ਕਰਨ ਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਾਇਮ ਕੀਤੀ ਗਈ। ਬਾਬਾ ਖੜਕ ਸਿੰਘ ਜੀ ਇਸ ਕਮੇਟੀ ਦੇ ਪਹਿਲੇ ਪ੍ਰਧਾਨ ਸਨ। |
| ਨਵੰਬਰ ੧੭ | ਮੋਰਚਾ ਗੁਰੂ ਕਾ ਬਾਗ ਫ਼ਤਹਿ ਹੋਇਆ (੧੯੨੨ ਈ:)। |
| ਨਵੰਬਰ ੨੦ | ਮਹਾਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ ਫ਼ਤਹਿ ਕੀਤਾ (੧੮੧੮ ਈ:)। |
| ਨਵੰਬਰ ੨੧ | (ੳ) ਮਾਸਟਰ ਤਾਰਾ ਸਿੰਘ ਅਕਾਲ ਚਲਾਣਾ ਕਰ ਗਏ (੧੯੬੭ ਈ:)।<br>(ਅ) ਚਾਬੀਆਂ ਦਾ ਮੋਰਚਾ ੧੯੨੧ ਈ: ਨੂੰ ਆਰੰਭ ਹੋਇਆ। |
| ਨਵੰਬਰ ੨੨ | ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ - ਰਾਮ ਨਗਰ, ਜ਼ਿਲ੍ਹਾ ਗੁਜਰਾਂਵਾਲਾ ੧੮੪੮ ਈ: ਵਿਚ ਹੋਈ। |

ਨਵੰਬਰ ੨੩ ਭਾਈ ਕਾਨ੍ਹ ਸਿੰਘ ਨਾਭਾ, ਵੀਹਵੀਂ ਸਦੀ ਦੇ ਮਹਾਨ ਸਿੱਖ ਵਿਦਵਾਨ ਗੁਰਸ਼ਬਦ ਰਤਨਾਕਰ (ਮਹਾਨ ਕੋਸ਼) ਅਤੇ ਹੋਰ ਅਨੇਕਾਂ ਪ੍ਰਮਾਣਿਕ ਰਚਨਾਵਾਂ ਦੇ ਕਰਤਾ ਦਾ ਅਕਾਲ-ਚਲਾਣਾ ੧੯੩੮ ਈ: ਵਿਚ ਨਾਭਾ ਵਿਖੇ ਹੋਇਆ।

ਨਵੰਬਰ ੨੬ ਬਾਬਾ ਬੰਦਾ ਸਿੰਘ ਬਹਾਦਰ ਨੇ ਸਮਾਣਾ ਫ਼ਤਹਿ ਕੀਤਾ (੧੭੧੦ ਈ:)।

ਨਵੰਬਰ ੩੦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਜੀ ਦਾ ਅਕਾਲ-ਚਲਾਣਾ (੧੯੭੨ ਈ:)।

ਦਸੰਬਰ ੨ ਸਾਦੁੱਲਾ ਪੁਰ, ਜ਼ਿਲ੍ਹਾ ਗੁੱਜਰਾਂਵਾਲਾ ਵਿਚ, ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ ੧੮੪੮ ਈ: ਵਿਚ ਹੋਈ।

ਦਸੰਬਰ ੫ ਜਨਮ ਦਿਨ ਭਾਈ ਵੀਰ ਸਿੰਘ ਜੀ (੧੮੭੩ ਈ:)। ਭਾਈ ਸਾਹਿਬ ਨੇ ਆਪਣੀ ਕਲਮ ਦੁਆਰਾ ਸਿੱਖ-ਸਿਧਾਂਤ ਨੂੰ ਨਿਖੇੜ ਕੇ ਪੇਸ਼ ਕੀਤਾ।

ਦਸੰਬਰ ੬ ਸਿੱਖਾਂ ਦਾ, ਰੁਹੇਲ ਖੰਡ ਯੂ. ਪੀ. ਉਤੇ ਹਮਲਾ (੧੭੭੮ ਈ:)।

ਦਸੰਬਰ ੭ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਤਿੰਨ ਸੌ ਸਾਲਾ ਸ਼ਹਾਦਤ ਦਿਵਸ ਬੜੇ ਉਤਸ਼ਾਹ ਨਾਲ ਸਾਰੇ ਸੰਸਾਰ ਵਿਚ ਮਨਾਇਆ ਗਿਆ। ਜਲੂਸ ਸ੍ਰੀ ਅਨੰਦਪੁਰ ਸਾਹਿਬ ਤੋਂ ਸ਼ਹੀਦੀ ਮਾਰਗ 'ਤੇ ਟੁਰ ਕੇ ਦਿੱਲੀ ਪੁੱਜਾ (੧੯੭੫ ਈ:)।

ਦਸੰਬਰ ੧੪ ਸ਼੍ਰੋਮਣੀ ਅਕਾਲੀ ਦਲ – ਦੀ ਸਥਾਪਨਾ। ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿਖੇ ੧੯੨੦ ਈ: ਵਿਚ ਪੰਥ ਨੇ ਗੁਰਦੁਆਰੇ ਮਹੰਤਾਂ ਦੇ ਕਬਜ਼ੇ 'ਚੋਂ ਛੁਡਾਣ ਹਿਤ, ਸ਼੍ਰੋਮਣੀ ਅਕਾਲੀ ਦਲ ਕਾਇਮ ਕੀਤਾ। ਇਸ ਜਥੇਬੰਦੀ ਹੇਠ ਗੁਰਦੁਆਰਾ ਸੁਧਾਰ ਲਹਿਰ ਚੱਲੀ ਅਤੇ ਅੰਤ ਨੂੰ ਸਭ ਗੁਰਦੁਆਰੇ ਪੰਥਕ ਪ੍ਰਬੰਧ ਹੇਠ ਆਏ। ਇਸ ਸੰਸਥਾ ਨੇ ਸਿੱਖਾਂ ਅਤੇ ਪੰਜਾਬੀਆਂ ਦੀ ਰਾਜਸੀ ਤੇ ਸਮਾਜਿਕ ਜ਼ਿੰਦਗੀ ਵਿਚ ਅਹਿਮ ਰੋਲ ਅਦਾ ਕੀਤਾ ਅਤੇ ਕਰ ਰਹੀ ਹੈ।

ਦਸੰਬਰ ੧੫ ਗੁਰਦੁਆਰਾ ਸੁਧਾਰ ਲਹਿਰ ਦੇ ਅਧੀਨ ਗੁ: ਭਾਈ ਫੇਰੂ ਦਾ ਮੋਰਚਾ ੧੯੨੩ ਈ: ਵਿਚ ਸ਼ੁਰੂ ਹੋਇਆ।

ਦਸੰਬਰ ੧੬ (ੳ) ਭੈਰੋਵਾਲ ਦੀ ਸੰਧੀ – ਈਸਟ ਇੰਡੀਆ ਕੰਪਨੀ ਅਤੇ ਨਾਬਾਲਗ ਮਹਾਰਾਜਾ ਦਲੀਪ ਸਿੰਘ ਵਿਚਕਾਰ ੧੮੪੬ ਈ: ਵਿਚ ਸੰਧੀ-ਨਾਮਾ ਹੋਇਆ, ਜਿਸਦੇ ਅਨੁਸਾਰ ਮਹਾਰਾਜਾ ਦੇ ਬਾਲਗ ਹੋਣ ਤਕ ਪੰਜਾਬ ਦੀ ਹਕੂਮਤ ਅੰਗਰੇਜ਼ਾਂ ਨੇ ਸੰਭਾਲ ਲਈ।

(ਅ) ਸਿੰਘਾਂ ਅਤੇ ਅੰਗਰੇਜ਼ਾਂ ਵਿਚਕਾਰ ਮੁਦਕੀ ਦੀ ਲੜਾਈ ੧੮੪੫ ਈ: ਵਿਚ ਹੋਈ।

**ਦਸੰਬਰ ੨੦** ਪੰਜਾ ਸਾਹਿਬ ਪੰਥ ਦੇ ਪ੍ਰਬੰਧ ਹੇਠ ਆਇਆ (੧੯੨੦ ਈ:)।

**ਦਸੰਬਰ ੨੧** (ੳ) ਅੰਗਰੇਜ਼ਾਂ ਤੇ ਸਿੱਖਾਂ ਵਿਚਕਾਰ (੧੮੪੫ ਈ:) ਫੇਰੂ ਸ਼ਹਿਰ ਵਿਖੇ ਬੜੀ ਭਿਆਨਕ ਤੇ ਖ਼ੂਨੀ ਜੰਗ ਹੋਈ। ਇਹ ਜੰਗ ਸਤਲੁਜ ਦੀ ਲੜਾਈ ਦੇ ਨਾਂ ਨਾਲ ਪ੍ਰਸਿੱਧ ਹੈ।

(ਅ) ਰਾਜਾ ਹੀਰਾ ਸਿੰਘ ਡੋਗਰਾ ਤੇ ਉਸਦੇ ਮਸ਼ੀਰੇ-ਖਾਸ ਪੰਡਤ ਜੱਲ੍ਹੇ ਦਾ ਦਰਬਾਰ ਲਾਹੌਰ ਦੀਆਂ ਫ਼ੌਜਾਂ ਦੇ ਹੱਥੋਂ ਕਤਲ ਹੋਇਆ (੧੮੪੪ ਈ:)।

**ਦਸੰਬਰ ੨੨** (ੳ) ਪ੍ਰਕਾਸ਼ ਦਿਵਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ (੧੬੬੬ ਈ:)।

(ਅ) ਸਾਕਾ ਚਮਕੌਰ ਸਾਹਿਬ - ਮੁਗ਼ਲ ਫ਼ੌਜਾਂ ਨੇ ਚਮਕੌਰ ਸਾਹਿਬ ਦਾ ਘੇਰਾ ੧੭੦੪ ਈ: ਨੂੰ ਪਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦਿਆਂ ਅਤੇ ਚਾਲੀ ਸਿੰਘਾਂ ਨੇ ਬੜੀ ਦਲੇਰੀ ਨਾਲ ਮੁਗ਼ਲ ਫੌਜਾਂ ਦਾ ਟਾਕਰਾ ਕੀਤਾ। ਦੋਵੇਂ ਸਾਹਿਬਜ਼ਾਦੇ ਅਤੇ ਬਹੁਤ ਸਾਰੇ ਸਿੱਖ ਬੀਰਤਾ ਨਾਲ ਜੂਝਦੇ ਹੋਏ ਸ਼ਹੀਦੀਆਂ ਪਾ ਗਏ। ਇਸੇ ਅਸਥਾਨ 'ਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਯਾਦਗਾਰ ਵਜੋਂ ਗੁਰਦੁਆਰਾ ਕਤਲਗੜ੍ਹ ਸਾਹਿਬ ਸੁਭਾਇਮਾਨ ਹੈ।

**ਦਸੰਬਰ ੨੬** ਸਾਕਾ ਸਰਹਿੰਦ, ਫ਼ਤਹਿਗੜ੍ਹ ਸਾਹਿਬ - ਫਤਹਿਗੜ੍ਹ ਸਾਹਿਬ (ਸਰਹਿੰਦ) ਵਿਖੇ ਵਜ਼ੀਰ ਖ਼ਾਨ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਨਾਬਾਲਗ ਸਾਹਿਬਜ਼ਾਦਿਆਂ (ਉਮਰ ੯ ਸਾਲ, ੭ ਸਾਲ) ਨੂੰ ਮੁਸਲਮਾਨ ਬਣਨ ਲਈ ਪ੍ਰੇਰਨਾ ਕੀਤੀ ਅਤੇ ਉਨ੍ਹਾਂ ਦੇ ਦ੍ਰਿੜ੍ਹ ਰਹਿਣ 'ਤੇ ਜਿਊਂਦਿਆਂ ਨੂੰ ਨੀਹਾਂ ਵਿਚ ਚਿਣਾ ਕੇ ੧੭੦੪ ਈ: ਵਿਚ ਸ਼ਹੀਦ ਕਰ ਦਿੱਤਾ। ਇਨ੍ਹਾਂ ਦੀ ਸ਼ਹੀਦੀ ਦੀ ਯਾਦਗਾਰ ਵਜੋਂ ਗੁਰਦੁਆਰਾ ਫਤਹਿਗੜ੍ਹ ਸਾਹਿਬ ਸੁਭਾਇਮਾਨ ਹੈ, ਜਿਥੇ ਹਰ ਸਾਲ ਬੜਾ ਭਾਰੀ ਮੇਲਾ ਲਗਦਾ ਹੈ। ਇਨ੍ਹਾਂ ਦੇ ਸਸਕਾਰ ਅਸਥਾਨ 'ਤੇ ਗੁਰਦੁਆਰਾ ਜੋਤੀ ਸਰੂਪ ਸੁਸ਼ੋਭਤ ਹੈ। ਮਾਤਾ ਗੁਜਰੀ ਜੀ ਵੀ ਇਥੇ ਹੀ ਅਕਾਲ-ਚਲਾਣਾ ਕਰ ਗਏ।